ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)

ਨਵੰਬਰ–ਦਸੰਬਰ 1995 ਦਾ ਤਰਜਮਾਨ

5/-

# ਤਰਕਸ਼ੀਲ







ਫੋਟੋਆਂ (1) ਗਣੇਸ਼ ਦੀਆਂ ਮੂਰਤੀਆਂ ਨੂੰ ਦੁੱਧ ਪਿਆਉਂਦੇ ਸ਼ਰਦਾਲੂ । 2. ਅਖੌਤੀ ਚਮਤਕਾਰ ਦੀ ਪੜਤਾਲ ਕਰਦਾ ਤਰਕਸ਼ੀਲ ਆਗੂ। 3 ਉਹੀ ਦੁੱਧ ਮੂਰਤੀਆਂ ਦੇ ਸਰੀਰ ਉੱਤੋਂ ਦੀ ਹੋ ਕੇ ਨਾਲੀ ਵਿੱਚ ਵਗਦਾ ਹੋਇਆ । (4). (5) ਅਤੇ (6) ਕੱਪ ਦੀ ਟੁੱਟੀ ਹੋਈ ਡੰਡੀ ਨੂੰ ਦੁੱਧ ਪਿਲਾ ਕੇ ਅਖੌਤੀ ਚਮਤਕਾਰ ਦੀ ਵਿਗਿਆਨਕ ਵਿਆਖਿਆ ਕਰਦੇ ਤਰਕਸ਼ੀਲ ।







# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ....................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਦੁੱਧ ਤੇ ਬੁੱਤ

ਤਰਕਹੀਣਾ ਨੇ ਘੇਰਿਆ ਆਣ ਮੈਨੂੰ, ਤਰਕਸ਼ੀਲਤਾ ਤੇਰੀ ਮਿਟਾਈਏ ਕਹਿੰਦੇ।
ਦੁੱਧ ਪੀਂਦੇ ਬੁੱਤ ਨੇ ਮੰਦਰਾਂ 'ਚ, ਐਧਰ ਆ ਅੱਖੀਂ ਦਿਖਾਈਏ ਕਹਿੰਦੇ।
ਆਪਾਂ 'ਕੱਲੇ ਤੇ ਬੰਦਾ ਬੁੜ੍ਹੀ ਦੋ ਸੌ, ਮੰਦਰ ਵੜਦਿਆਂ ਘੇਰਿਆ ਆਣ ਮੈਨੂੰ।
ਲੈਗੇ ਅੰਦਰ ਜਿਉਂ ਫੜਿਆ ਚੋਰ ਹੋਵਾਂ, ਗੱਲੀਂ ਬਾਤੀਂ ਸਭ ਲੱਗੇ ਦਬਾਣ ਮੈਨੂੰ।
ਚਮਚਾ ਭਰ ਗਣੇਸ਼ ਦੇ ਮੂੰਹ ਲਾਇਆ, ਤੁਪਕਾ ਰੁੜ੍ਹਦਾ ਰੱਖੀ ਸੀ ਅੱਖ ਆਪਾਂ।
ਬਣਗੀ ਲਾਈਨ ਫੇਰ ਚੱਲ ਘਰਾਲ ਗਿਆ, ਜਾਂਦਾ ਥਾਲੀ 'ਚ ਦੇਖ ਲਿਆ ਝੱਟ ਆਪਾਂ।
ਦੂਜਾ ਚਮਚਾ ਫਿਰ ਪਿਲਾਣ ਲੱਗੇ, ਉਂਗਲ ਰੱਖਤੀ ਗਲ ਗਣੇਸ਼ ਆਪਾਂ।
ਦੁੱਧ ਉਂਗਲ ਉੱਪਰੋਂ ਹੋ ਚੋਣ ਲੱਗਾ, ਕਿਹਾ ਭਗਤਾਂ ਨੂੰ ਖੁਦ ਲਓ ਦੇਖ ਆਪਾਂ।
ਅੰਧਵਿਸ਼ਵਾਸ਼ੀਏ ਫਿਰ ਵੀ ਨਾ ਮੰਨੇ, ਤੈਨੂੰ ਦੱਸੀਏ ਕਾਰਨ ਇਹ ਖਾਸ ਤਰਕਾ।
ਤੇਰੇ ਹੱਥੋਂ ਨਾ ਤਦੇ ਇਹ ਕੰਮ ਹੋਵੇ, ਹੈਨੀ ਸ਼ਰਧਾ ਨਾ ਤੈਨੂੰ ਵਿਸ਼ਵਾਸ਼ ਤਰਕਾ।
ਆਪਾਂ ਆਖਿਆ ਮੰਨੋ ਨਾ ਮਰਜੀ ਥੋਡੀ, ਪਰ ਆਉਂਦੀ ਨਾ ਥੋਨੂੰ ਕਿਉਂ ਸੰਗ ਭਗਤੋ।
ਸ਼ਿਵਜੀ ਪਰਿਵਾਰ ਹੀ ਤੁਸੀਂ ਪਤਿਤ ਕੀਤਾ, ਇਹ ਤਾਂ ਪੀਂਦੇ ਸੀ ਘੋਟ ਕੇ ਭੰਗ ਭਗਤੋ।
ਚੜ੍ਹਾਵਾ ਗਣਪਤੀ ਨੂੰ ਸਦਾ ਚੜ੍ਹਨ ਲੱਡੂ, ਬੁਰਾ ਹਾਲ ਕਿਉਂ ਇਹਦਾ ਬਣਾਈ ਜਾਂਦੇ।
ਢੋਲਾਂ ਵਾਲਿਆਂ ਦਾ ਦੁੱਧ ਸਪਰੇਟੇ ਵਾਲਾ, ਮੱਲੋ ਮੱਲੀ ਹੀ ਇਹਨੂੰ ਪਿਆਈ ਜਾਂਦੇ।
ਛੀ-ਛੀ ਤੁਸੀਂ ਨੀ ਕਰਿਆ ਠੀਕ ਇਹੇ, ਜਵਾ ਹੀ ਕਰਤਾ ਕੰਮ ਖਰਾਬ ਭਗਤੋ।
ਸਾਰੀ ਰਾਤ ਦੇ ਦੁੱਧ ਪਿਆਈ ਜਾਂਦੇ, ਨਿਗ੍ਹਾ ਰੱਖਿਓ ਕਰੂ ਪਿਸ਼ਾਬ ਭਗਤੋ।
ਅਕਲ ਤੈਨੂੰ ਨਾ ਲਗਦੈ ਭੋਰਾ ਤਰਕਾ, ਤੇਰੇ ਕਹੇ ਤੋਂ ਲੱਗ ਹਿਸਾਬ ਸਕਦੈ।
ਤੂੰ ਤਾ ਮੂਰਖਾਂ ਦਾ ਵੀ ਮਹਾਂਮੂਰਖ, ਕਿੱਦਾਂ ਪੱਥਰ ਕੋਈ ਕਰ ਪਿਸ਼ਾਬ ਸਕਦੈ।
ਆਪਾਂ ਆਖਿਆ ਫਸ ਗਏ ਤੁਸੀਂ ਆਪੇ, ਅਗਰ ਪੱਥਰ ਨਹੀਂ ਕਰ ਜੇ ਛੀ ਸਕਦਾ।
ਮੈਨੂੰ ਤੁਸੀਂ ਹੀ ਦੱਸ ਦਿਓ ਖੁਦ ਆਪੇ, ਕਿੱਦਾਂ ਪੱਥਰ ਫਿਰ ਦੁੱਧ ਵੀ ਪੀ ਸਕਦਾ।
ਇੰਨਾ ਸੁਣ ਸਭ ਘੁਸਰ ਮੁਸਰ ਕਰਨ ਲੱਗੇ, ਪਾ ਗਏ ਨੀਵੀਆ ਅੱਖ ਨਾ ਚੱਕ ਸਕੇ।
ਇੱਦਾ ਕਰਕੇ 'ਸੇਵਕ ਸ਼ਮੀਰ ਵਾਲੇ', ਲੱਤ ਆਪਣੀ ਉੱਤੇ ਸੀ ਰੱਖ ਸਕੇ।

*ਸੇਵਕ ਸਿੰਘ ਸ਼ਮੀਰੀਆ*

## ਸ਼ੋਕ ਮਤਾ

ਫਿਰੋਜ਼ਾਬਾਦ ਵਿਖੇ ਹੋਏ ਰੇਲ ਹਾਦਸੇ ਵਿੱਚ ਤਰਕਸ਼ੀਲ ਸੁਸਾਇਟੀ ਦੇ ਸਰਕਰਦਾ ਆਗੂ ਪ੍ਰੋ: ਮਲਕੀਤ ਖਟੜਾ ਦੇ ਹੋਣਹਾਰ ਤੇ ਨੌਜਵਾਨ ਲੜਕੇ ਦੀ ਦੁਖਦਾਈ ਮੌਤ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਡੂੰਘੇ ਦੁੱਖ ਦਾ ਇਜ਼ਹਾਰ ਕਰਦੀ ਹੋਈ ਦੁਖੀ ਪਰਿਵਾਰ ਦੇ ਗਮ ਵਿੱਚ ਸ਼ਰੀਕ ਹੁੰਦੀ ਹੈ ।


**ਤਰਕਸ਼ੀਲ**

ਮੁੱਖ ਸੰਪਾਦਕ :
ਬਲਵਿੰਦਰ ਬਰਨਾਲਾ
ਫੋਨ ਨੰ : 01679-32122

ਸੰਪਾਦਕੀ ਬੋਰਡ :
ਰਾਜਪਾਲ ਸਿੰਘ
ਅਵਤਾਰ ਗੋਂਦਾਰਾ
ਰਣਧੀਰ ਗਿੱਲਪੱਤੀ
ਰਾਮ ਸਵਰਨ ਸਿੰਘ

ਪ੍ਰਬੰਧਕ :
ਦਲਬੀਰ ਸਿੰਘ
ਦਫ਼ਤਰ, ਤਰਕਸ਼ੀਲ ਸੁਸਾਇਟੀ ਪੰਜਾਬ।
59/11, ਜਵਾਹਰ ਨਗਰ
ਸਾਹਮਣੇ ਬੱਸ ਅੱਡਾ, ਲੁਧਿਆਣਾ।
ਫੋਨ : 0161-835268

ਰਚਨਾਵਾਂ ਭੇਜਣ ਲਈ ਪਤਾ :
ਬਲਵਿੰਦਰ ਬਰਨਾਲਾ
ਪੋਸਟ ਬਾਕਸ ਨੰ : 22
ਬਰਨਾਲਾ - 148101

ਚੰਦੇ ਭੇਜਣ ਲਈ ਪਤਾ :
ਅਵਤਾਰ ਗੋਂਦਾਰਾ ਐਡਵੋਕੇਟ
ਜ਼ਿਲ੍ਹਾ ਅਦਾਲਤ
ਫਰੀਦਕੋਟ (ਪੰਜਾਬ)
ਲਾਈਫ਼ : 250 ਰੁਪਏ
ਸਲਾਨਾ ਚੰਦਾ : 25 ਰੁਪਏ
ਵਿਦੇਸ਼ : 5 ਪੌਂਡ ਜਾਂ 8 ਡਾਲਰ


## ਸੰਪਾਦਕੀ

ਤਰਕਸ਼ੀਲ ਲਹਿਰ ਦੀ ਸਾਰਥਿਕਤਾ ਦਾ ਸਿੱਕਾ ਮੰਨਣ ਦੇ ਬਾਵਜੂਦ ਇਸ ਦੇ ਕੱਟੜ ਵਿਰੋਧੀਆਂ ਤੇ ਭੱਦਰ ਪੁਰਸ਼ਾਂ ਵੱਲੋਂ ਤਰਕਸ਼ੀਲਾਂ ਉੱਤੇ ਰੱਬ ਨੂੰ ਨਾ ਮੰਨਣ ਦਾ ਦੋਸ਼ ਲਾਇਆ ਜਾਂਦਾ ਹੈ। ਦੂਜੇ ਪਾਸੇ ਇਸੇ ਸਮੇਂ ਕਥਿਤ ਰੱਬ ਦੇ ਭਗਤਾਂ, ਵੱਖ ਵੱਖ ਧਰਮਾਂ ਦੇ ਪੈਰੋਕਾਰਾਂ ਅਤੇ ਦੇਵੀ ਦੇਵਤਿਆਂ ਦੇ ਵਰੋਸਾਏ ਸਾਧਾਂ ਸੰਤਾਂ ਅਤੇ ਤਾਂਤਰਿਕਾਂ ਦੇ ਸਨਸਨੀਖੇਜ਼ ਮੁਜਰਮਾਨਾ ਕਾਰਨਾਮੇ ਆਮ ਚਰਚਾ ਦਾ ਵਿਸ਼ਾ ਬਣ ਚੁੱਕੇ ਹਨ। ਲੋਕ ਦੋਖੀ ਵਿਵਸਥਾ, ਸਿਆਸਤਦਾਨਾਂ, ਸਮਗਲਰਾਂ, ਅਫ਼ਸਰਾਂ ਅਤੇ ਧਾਰਮਿਕ ਸਖਸ਼ੀਅਤਾਂ ਦਾ ਗੱਠਜੋੜ ਆਮ ਲੋਕਾਂ ਨੂੰ ਬੇਵਕੂਫ਼ ਬਣਾਉਣ ਤੇ ਲੁੱਟਣ ਲਈ ਬੇਪੜਦ ਹੋ ਚੁੱਕਾ ਹੈ। ਇਸੇ ਪ੍ਰਸੰਗ ਵਿੱਚ ਸਮਗਲਰ ਇਬਰਾਹੀਮ ਦਾਊਦ ਦੇ ਆੜ੍ਹੀ ਤਾਂਤਰਿਕ ਚੰਦਰਾਸਵਾਮੀ ਦੀ ਗ੍ਰਿਫ਼ਤਾਰੀ ਦੇ ਮੁੱਦੇ ਨੇ ਸਿਆਸੀ ਤੇ ਕਾਨੂੰਨੀ ਹਲਕਿਆਂ ਵਿੱਚ ਹਲਚਲ ਛੇੜ ਰੱਖੀ ਹੈ। ਸਾਧਾਂ ਦੇ ਹਜੂਮ ਵੱਲੋਂ ਚੰਦਰਾਸਵਾਮੀ ਦੇ ਹੱਕ 'ਚ ਮੁਜਾਹਰੇ ਲਾਮਬੰਦ ਹੋਣੇ ਅਤੇ ਦੂਰਦਰਸ਼ਨ ਤੋਂ ਪ੍ਰਸਾਰਨ ਹੋਣੇ, ਗਣੇਸ਼ ਦੇ ਦੁੱਧ ਪੀਣ ਦੇ ਦੰਭੀ ਵਰਤਾਰੇ ਨੂੰ ਸਵਾਮੀ ਵੱਲੋਂ ਆਵਦੇ ਨਾਲ ਜੋੜ ਕੇ ਦੈਵੀ ਸ਼ਕਤੀ ਦਾ ਦਾਅਵਾ ਕਰਨਾ, ਕਾਲੀਆਂ ਸ਼ਕਤੀਆਂ ਦੇ ਬਣ ਰਹੇ ਚੱਕਰਵਿਊ ਦਾ ਰੇਖਾ ਚਿੱਤਰ ਹੈ। ਵੱਖ ਵੱਖ ਫੋਰਮਾਂ ਤੋਂ ਮੁਜਰਮਾਨਾਂ ਕਾਰਵੀਆਂ 'ਚ ਲੱਗੇ ਅਜਿਹੇ ਤਾਂਤਰਿਕਾਂ ਦੀਆਂ ਗ੍ਰਿਫ਼ਤਾਰੀਆਂ ਦੀ ਮੰਗ ਉੱਭਰੀ ਹੈ ਅਤੇ ਹੋਰ ਉਭਾਰੀ ਜਾਣੀ ਚਾਹੀਦੀ ਹੈ। ਪਰ ਤਰਕਸ਼ੀਲਾਂ ਲਈ ਏਨਾ ਹੀ ਕਾਫ਼ੀ ਨਹੀਂ। ਸਦਾਚਾਰ ਅਤੇ ਨੈਤਿਕਤਾ ਦਾ ਵਿਚਾਰਧਾਰਕ ਆਧਾਰ ਆਖੇ ਜਾਂਦੇ ਧਰਮਾਂ ਦਾ ਪਾਜ ਖੁੱਲ੍ਹ ਰਿਹਾ ਹੈ ਅਤੇ ਇਹਨਾਂ ਧਰਮਾਂ ਦੇ ਦੂਤ ਸਾਧਾਂ, ਸੰਤਾਂ ਅਤੇ ਤਾਤਰਿਕਾਂ ਦੇ ਅਪਰਾਧੀਆਂ ਨਾਲ ਰਿਸ਼ਤੇ, ਧੋਖਾਦੇਹੀ ਅਤੇ ਬਲਾਤਕਾਰਾਂ ਦੇ ਕਿੱਸੇ ਹੁਣ ਕਿਸੇ ਕੋਲੋਂ ਗੁੱਝੇ ਨਹੀਂ। ਇਹਨਾਂ ਤੋਂ ਭਰਮ ਮੁਕਤ ਹੋਏ ਲੋਕਾਂ ਦੇ ਚੇਤਨ ਹਿੱਸੇ ਲਈ ਨਵਾਂ ਨੈਤਿਕ, ਸਦਾਚਾਰਕ, ਸਮਾਜਿਕ, ਸੱਭਿਆਚਾਰਕ ਚਿੰਨ੍ਹ ਪ੍ਰਬੰਧ ਤੇ ਧਰਮ ਮੁਕਤ ਜੀਵਨ ਜਾਚ ਉਸਾਰਨ ਦੀ ਲੋੜ ਹੈ ਜੋ ਉਹਨਾਂ ਦੇ ਅੰਦਰ ਦੀ ਸ਼ਕਤੀ ਨੂੰ ਜਗਾਏ ਅਤੇ ਲੋਕਾਂ ਦੇ ਹੋਰ ਵਿਸ਼ਾਲ ਹਿੱਸਿਆਂ ਨੂੰ ਆਵਦੇ ਕਲਾਵੇ ਵਿੱਚ ਲੈਣ ਲਈ ਪ੍ਰੇਰਨਾ ਸ੍ਰੋਤ ਬਣੇ। ਅਜਿਹਾ ਕਰਨਾ ਹੀ ਤਾਂਤਰਿਕਾਂ ਦੀ ਲੋਕ ਮਨਾਂ ਅਤੇ ਸਮਾਜਿਕ ਜੀਵਨ ਉੱਤੇ ਪਕੜ ਤੋਂ ਮੁਕਤ ਹੋਣ ਵਿੱਚ ਸਹਾਈ ਹੋਵੇਗਾ।



ਨੋਟ :— ਕੀਮਤਾਂ ਵਿੱਚ ਵਾਧੇ ਕਾਰਨ ਨਵੇਂ ਵਰ੍ਹੇ (ਜਨਵਰੀ ਫਰਵਰੀ 96) ਅੰਕ ਤੋਂ ਤਰਕਸ਼ੀਲ ਦੀ ਇੱਕ ਕਾਪੀ ਦੀ ਕੀਮਤ 8 ਰੁਪਈਏ ਅਤੇ ਸਾਲਾਨਾ ਚੰਦਾ 40 ਰੁਪਏ, ਵਿਦੇਸ਼ਾਂ ਲਈ 200 ਰੁਪਏ ਕਰਨ ਦਾ ਅਣਚਾਹਿਆ ਫੈਸਲਾ ਲਿਆ ਜਾ ਰਿਹਾ ਹੈ। ਪਾਠਕਾਂ ਦੀ ਮੰਗ ਨੂੰ ਧਿਆਨ ਵਿੱਚ ਰਖਦਿਆਂ ਪੰਨਿਆਂ ਵਿੱਚ ਵੀ ਵਾਧਾ ਕੀਤਾ ਜਾ ਰਿਹਾ ਹੈ। 31 ਦਸੰਬਰ ਤੱਕ ਚੰਦਾ ਪੁਰਾਣੀਆਂ ਦਰਾਂ ਅਨੁਸਾਰ ਲਿਆ ਜਾਵੇਗਾ। ਪਾਠਕਾਂ ਤੋਂ ਸਹਿਯੋਗ ਦੀ ਆਸ ਵਿੱਚ —

ਅਦਾਰਾ 'ਤਰਕਸ਼ੀਲ'

ਰੱਖੀ। ਅਜਿਹੇ ਲੋਕ ਇਸ ਘਟਨਾ ਪਿੱਛੇ ਛੁਪੀ ਅਸਲੀਅਤ ਜਾਣਨ ਲਈ ਸੁਸਾਇਟੀ ਦੇ ਦਫ਼ਤਰਾਂ ਵਿੱਚ ਆਉਂਦੇ ਰਹੇ ਤੇ ਕੁਝ ਹੋਰ ਸੁਸਾਇਟੀ ਦੇ ਸਥਾਪਿਤ ਆਗੂਆਂ ਤੋਂ ਟੈਲੀਫੋਨਾਂ ਰਾਹੀਂ ਜਾਂ ਨਿੱਜੀ ਤੌਰ ਤੇ ਮਿਲ ਕੇ ਇਸ ਵਰਤਾਰੇ ਬਾਰੇ ਤਰਕਸ਼ੀਲ ਵਿਆਖਿਆ ਪੁੱਛਦੇ ਰਹੇ। ਇਸ ਤੋਂ ਵੀ ਵੱਧ ਤਸੱਲੀ ਵਾਲੀ ਗੱਲ ਇਹ ਹੈ ਕਿ ਸੁਸਾਇਟੀ ਦੇ ਕੰਮ ਵਾਲੇ ਖੇਤਰਾਂ ਵਿੱਚ ਕਾਫ਼ੀ ਗਿਣਤੀ ਵਿੱਚ ਲੋਕ ਤਰਕਸ਼ੀਲਾਂ ਵੱਲੋਂ ਅਖੌਤੀ ਕੌਤਕ ਬਾਰੇ ਕੀਤੀ ਵਿਆਖਿਆ ਨਾਲ ਸਹਿਮਤ ਹੋ ਕੇ ਸੰਤੁਸ਼ਟ ਹੁੰਦੇ ਰਹੇ। ਇਥੋਂ ਤੱਕ ਕਿ ਭਾਰਤੀ ਮਜ਼ਦੂਰ ਸਭਾ ਸਾਊਥਾਲ,(ਮਿਡਲਸੈਕਸ) ਇੰਗਲੈਂਡ ਦੇ ਸਾਥੀਆਂ ਸ੍ਰੀ ਪਰਵਿੰਦਰ ਸਿੰਘ ਤੇ ਸ੍ਰੀ ਸੁਰਿੰਦਰ ਚੀਮਾ ਨੇ ਵੀ ਇਸ ਘਟਨਾ ਕ੍ਰਮ ਸਬੰਧੀ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਤੋਂ ਜਾਣਕਾਰੀ ਮੰਗੀ ਜੋ ਫੌਰੀ ਤੌਰ ਤੇ ਸੰਖੇਪ ਰੂਪ ਵਿੱਚ ਫੈਕਸ ਰਾਹੀਂ ਭੇਜੀ ਗਈ।

ਤਰਕਸ਼ੀਲ ਸੁਸਾਇਟੀ ਦੇ ਪ੍ਰਚਾਰ, ਅਤੇ ਵਿਗਿਆਨਕ ਨਜ਼ਰੀਏ ਵਾਲੇ ਸਾਹਿਤ ਦੇ ਪ੍ਰਸਾਰ ਕਾਰਨ ਲੋਕਾਂ ਵਿੱਚ ਵੀ ਛੋਟਾ ਪਰ ਗਿਣਨਯੋਗ ਅਜਿਹਾ ਵਰਗ ਪੈਦਾ ਹੋ ਗਿਆ ਹੈ ਜੋ ਅਜਿਹੀਆਂ ਘਟਨਾਵਾਂ ਪ੍ਰਤੀ ਸ਼ਰਧਾ ਪ੍ਰਗਟਾਉਣ ਨਾਲੋਂ ਇਹਨਾਂ ਦੀ ਪਰਖ ਪੜਤਾਲ ਕਰਨ ਲੱਗਾ ਹੈ। ਤਰਕਸ਼ੀਲ ਵਿਚਾਰਧਾਰਾ ਤੋਂ ਪ੍ਰਭਾਵਿਤ ਅਜਿਹੇ ਲੋਕਾਂ ਅਤੇ ਸੰਸਥਾਵਾਂ ਨੇ ਵੀ ਇਸ ਵਰਤਾਰੇ ਦਾ ਪਰਦਾ ਚਾਕ ਕਰਨ ਵਿੱਚ ਅਹਿਮ ਰੋਲ ਨਿਭਾਇਆ ਹੈ। ਮਿਸਾਲ ਵਜੋਂ ਬਠਿੰਡਾ ਸ਼ਹਿਰ ਦੀ ਨਾਮੀ ਸਮਾਜ ਸੇਵੀ ਸੰਸਥਾ, ਸਹਾਰਾ ਵੈਲਫੇਅਰ ਕਲੱਬ (ਰਜਿ.) ਦੇ ਕਾਰਕੁੰਨਾਂ ਨੇ, ਜੋ 'ਤਰਕਸ਼ੀਲ' ਦੇ ਪਾਠਕ ਵੀ ਹਨ, ਵੱਡੀ ਟੀਮ ਦੇ ਰੂਪ ਵਿੱਚ ਮੰਦਰਾਂ ਵਿੱਚ ਜਾ ਕੇ ਇਸ 'ਕ੍ਰਿਸ਼ਮੇ' ਦਾ ਪਰਦਾ ਫਾਸ਼ ਕੀਤਾ। ਉਹਨਾਂ ਇਸ ਵਰਤਾਰੇ ਦੀ ਵਿਆਖਿਆ ਕਰਨ ਲਈ ਲੱਕੜੀ ਦੇ ਸਟੂਲ ਅਤੇ ਸ਼ਹਿਰ ਵਿੱਚ ਲੱਗੇ ਸ਼ਹੀਦ ਭਗਤ ਸਿੰਘ ਦੇ ਸੰਗਮਰਮਰ ਦੇ ਬੁੱਤ ਨੂੰ ਵੀ ਦੁੱਧ 'ਪਿਲਾ' ਕੇ ਦਿਖਾਇਆ ਤੇ ਗਣੇਸ਼ ਦੀ ਮੂਰਤੀ ਦੇ ਦੁੱਧ 'ਪੀਣ'ਦੇ ਪਾਖੰਡ ਨੂੰ ਨੰਗਾ ਕੀਤਾ। ਇਸ ਸੰਸਥਾ ਨੇ,ਗਣੇਸ਼ ਦੇ ਦੁੱਧ 'ਪੀਣ' ਦੇ ਵਰਤਾਰੇ ਵਿੱਚ ਕੋਈ ਗੈਬੀ ਸ਼ਕਤੀ ਸਿੱਧ ਕਰਨ ਵਾਲੇ ਵਿਅਕਤੀ ਨੂੰ,ਆਪਣੇ ਤੌਰ ਤੇ ਹੀ ਇੱਕ ਲੱਖ ਰੁਪਿਆ ਦੇਣ ਦਾ ਐਲਾਨ ਵੀ ਕੀਤਾ। ਅਜਿਹਾ ਹੀ ਕੰਮ ਕੁਝ ਹੋਰ ਲੋਕਾਂ ਨੇ ਵੱਖ ਵੱਖ ਸ਼ਹਿਰਾਂ ਵਿੱਚ, ਵਿਅਕਤੀਗਤ ਤੌਰ ਤੇ ਥੋੜ੍ਹੇ ਬਹੁਤੇ ਫਰਕ ਨਾਲ ਕੀਤਾ।

ਮੂਰਤੀਆਂ ਦੇ ਦੁੱਧ 'ਪੀਣ' ਦੀ ਇਹ ਅਫ਼ਵਾਹ, ਪ੍ਰਾਭੌਤਿਕ ਸ਼ਕਤੀਆਂ ਦੀਆਂ ਕਥਿਤ ਕਰਾਮਾਤਾਂ ਨਾਲ ਜੋੜੀ ਗਈ ਪਹਿਲੀ ਘਟਨਾ ਨਹੀਂ ਹੈ। ਇਸਤੋਂ ਵੀ ਪਹਿਲਾਂ ਸਮੇਂ ਸਮੇਂ ਸਟੋਵ ਦੇਵਤਾ, ਬਾਜਾਂ ਦੇ 'ਪ੍ਰਗਟ' ਹੋਣ, ਖੰਭ ਲਾ ਕੇ ਅਰੋਗ ਕਰਨ ਵਾਲਾ ਬਾਬਾ, ਸੁਲਾਹ ਦਾ ਪਾਣੀ, ਗਾਰਦੀ ਨਗਰ ਵਿੱਚ ਪਸ਼ੂਆਂ ਦੀਆਂ ਸਮੂਹਿਕ ਮੌਤਾਂ ਆਦਿ ਦੀਆਂ ਅਨੇਕ ਘਟਨਾਵਾਂ 'ਕਰਾਮਾਤੀ ਹਵਾਈਆਂ' ਬਣ ਕੇ ਉਡਦੀਆਂ ਰਹੀਆਂ ਹਨ। ਇਹਨਾਂ ਵਿੱਚੋਂ ਬਹੁਤੀਆਂ ਨਾਲ ਤਰਕਸ਼ੀਲ ਸੁਸਾਇਟੀ ਦਾ ਸਿੱਧਾ ਵਾਹ ਪਿਆ ਹੈ। ਤਰਕਸ਼ੀਲਾਂ ਦੀ ਚੁਣੌਤੀ ਅੱਗੇ ਇਹ ਅਖੌਤੀ ਕਰਾਮਾਤਾਂ ਤਾਸ਼ ਦੇ ਮਹਿਲ ਵਾਂਗ ਡਿਗਦੀਆਂ ਰਹੀਆਂ ਹਨ। ਤਰਕਸ਼ੀਲ ਅਜਿਹੀਆਂ ਅਫ਼ਵਾਹਾਂ ਦੇ ਪਿੱਛੇ ਛੁਪੇ ਹੋਏ ਸੁਆਰਥੀ ਪਰਜੀਵੀ ਅਨਸਰਾਂ ਨੂੰ ਨੰਗਾ ਕਰਨ ਵਿੱਚ ਸਫ਼ਲ ਹੁੰਦੇ ਰਹੇ ਹਨ। ਮੌਜੂਦਾ ਅਖੌਤੀ ਕਰਾਮਾਤੀ ਘਟਨਾ ਸਬੰਧੀ ਤਾਂ ਭਾਰਤੀ ਸਿਆਸਤ ਦੇ ਉਚ-ਪੱਧਰੇ ਗਲਿਆਰਿਆਂ ਵਿੱਚ ਧੌਂਸ ਨਾਲ ਵਿਚਰਨ ਵਾਲੇ 'ਸੰਤ' ਚੰਦਰਾਸਵਾਮੀ ਨੇ ਵੀ ਇਕਬਾਲ ਕਰ ਹੀ ਲਿਆ ਹੈ ਕਿ ਇਹ ਸਭ ਉਸ ਦੁਆਰਾ ਰਚੀ ਗਈ ਖੇਡ ਹੈ।

ਹਾਲਾਤ ਦਾ ਦੁਖਦਾਈ ਪਹਿਲੂ ਇਹ ਹੈ ਕਿ ਸੰਗਠਤ ਰੂਪ ਵਿੱਚ ਪ੍ਰਚਾਰੇ ਗਏ ਇਸ ਅੰਧਵਿਸ਼ਵਾਸ਼ ਨੂੰ ਜਿੱਥੇ ਮੰਦਰਾਂ ਦੇ ਪੁਜਾਰੀਆਂ, ਸ਼ਰਧਾਵਾਨ ਭਗਤਾਂ ਅਤੇ ਪੰਜਾਬ ਵਿੱਚ ਨਿਕਲਦੇ ਇੱਕ ਅਖਬਾਰ ਸਮੂਹ ਨੇ ਹਵਾ ਦਿੱਤੀ, ਉਥੇ ਪ੍ਰਸ਼ਾਸਨ ਦੀਆਂ ਉੱਚੀਆਂ ਕੁਰਸੀਆਂ ਤੇ ਬੈਠੇ ਕੁਝ 'ਬੁੱਧੀਮਾਨਾਂ' ਨੇ ਵੀ ਆਪਣੀ ਅਕਲ ਦਾ ਦਿਵਾਲਾ ਕੱਢ ਦਿਖਾਇਆ। ਉਦਾਹਰਣ ਵਜੋਂ ਭਾਰਤ ਦੇ ਮੁੱਖ ਚੋਣ ਕਮਿਸ਼ਨ ਨੇ ਇਸ ਵਰਤਾਰੇ ਦੀ ਵਿਗਿਆਨਕ ਨਜ਼ਰੀਏ ਤੋਂ ਵਿਆਖਿਆ ਕਰਨ ਵਾਲੇ ਵਿਗਿਆਨਕਾਂ ਨੂੰ ਬੁਰਾ ਭਲਾ ਆਖ ਕੇ ਆਪਣੀ ਅੰਧਵਿਸ਼ਵਾਸ਼ੀ ਬਿਰਤੀ ਦਾ ਪ੍ਰਗਟਾਵਾ ਕੀਤਾ। ਇਸ ਤੋਂ ਬਿਨਾਂ ਮੁਲਕ ਭਰ ਦੀਆਂ ਧਰਮ ਆਧਾਰਿਤ ਸਿਆਸੀ ਪਾਰਟੀਆਂ ਨੇ ਇਸ ਮਾਮਲੇ ਤੇ ਅੱਖਾਂ ਮੀਚ ਕੇ ਅੰਧਵਿਸ਼ਵਾਸ਼ੀ ਮਾਨਸਿਕਤਾ ਦਾ ਮੁਜ਼ਾਹਿਰਾ ਕੀਤਾ। ਲੋਕਾਂ ਪ੍ਰਤੀ ਆਪਣੀ ਬਣਦੀ ਜ਼ਿੰਮੇਵਾਰੀ ਤੋਂ ਪ੍ਰਤੱਖ ਟਾਲਾ ਵਟਦਿਆਂ ਦੇਸ਼ ਦੀ ਕੇਂਦਰੀ ਸਰਕਾਰ ਸਮੇਤ ਸਾਰੀਆਂ ਸੂਬਾਈ ਸਰਕਾਰਾਂ, ਪੁਲਿਸ ਤੇ ਸਿਵਲ ਪ੍ਰਸ਼ਾਸਨ ਨੇ ਕਰੋੜਾਂ ਲੋਕਾਂ ਨੂੰ ਅੰਧਵਿਸ਼ਵਾਸ਼ਾਂ ਦੀ ਦਲਦਲ ਵਿੱਚ ਧੱਕਣ ਵਾਲੀ ਇਸ ਘਟਨਾ ਦਾ ਕੋਈ ਗੰਭੀਰ ਨੋਟਿਸ ਲੈਣ ਦੀ ਬਜਾਏ ਸਾਜਿਸ਼ੀ ਚੁੱਪ ਧਾਰਨ ਕਰੀ ਰੱਖੀ ਹੈ। ਸਗੋਂ ਬਹੁਤੇ ਥਾਈਂ ਪੁਲਿਸ ਕਰਮਚਾਰੀ ਅੰਧਵਿਸ਼ਵਾਸ਼ੀ ਲੋਕਾਂ ਦੀਆਂ ਭੀੜਾਂ ਨੂੰ ਕੰਟਰੋਲ ਕਰਦੇ ਹੋਏ ਅਸਿੱਧੇ ਢੰਗ ਨਾਲ ਭਰਮ ਜਾਲ ਫੈਲਾਉਣ ਵਿੱਚ ਸਹਾਈ ਹੁੰਦੇ ਰਹੇ। ਇਸ਼ ਦੇ ਉਲਟ ਚਾਹੀਦਾ ਇਹ ਸੀ ਕਿ ਸਰਕਾਰ ਲੋਕਾਂ ਨੂੰ ਅੰਧਵਿਸ਼ਵਾਸ਼ ਫੈਲਾ ਕੇ ਮਾਨਸਿਕ ਤੌਰ ਤੇ ਬੀਮਾਰ ਕਰਨ ਵਾਲੇ ਮੁਜਰਮਾਂ ਨੂੰ ਫੜ੍ਹ ਕੇ ਜੇਲ੍ਹ ਦਾ ਰਸਤਾ ਦਿਖਾਉਂਦੀ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲੰਬੇ ਸਮੇਂ ਤੋਂ ਮੰਗ ਕਰਦੀ ਆ ਰਹੀ ਹੈ ਕਿ ਅੰਧਵਿਸ਼ਵਾਸ਼ ਫੈਲਾ ਕੇ ਭੋਲੇ ਭਾਲੇ ਲੋਕਾਂ ਦੀ ਆਰਥਿਕ ਤੇ ਮਾਨਸਿਕ ਲੁੱਟ ਕਰਨ ਵਾਲੇ ਅਖੌਤੀ ਬਾਬਿਆਂ, ਪੀਰਾਂ, ਜੋਤਸ਼ੀਆਂ ਆਦਿ ਦੇ ਇਸ ਮੁਜਰਮਾਨਾ ਧੰਦੇ ਨੂੰ ਬੰਦ ਕਰਾਇਆ ਜਾਵੇ। ਵਿਗਿਆਨਕ ਸੋਚ ਤੇ ਚੱਲਣ ਦੀਆਂ ਦਾਅਵੇਦਾਰ ਹੋਰਨਾ ਸੰਸਥਾਵਾਂ ਤੇ ਵਿਅਕਤੀਆਂ ਨੂੰ ਵੀ ਪਾਖੰਡਾਂ ਤੇ ਅੰਧਵਿਸ਼ਵਾਸ਼ਾਂ ਦੇ ਪਸਾਰੇ ਨੂੰ ਰੋਕਣ ਲਈ ਯਤਨ ਜੁਟਾਉਣੇ ਚਾਹੀਦੇ ਹਨ।



ਇਸ ਵਰਤਾਰੇ ਪਿਛਲੇ ਮਨੋ-ਸਮਾਜਿਕ ਕਾਰਨਾਂ ਨੂੰ ਵਧੇਰੇ ਡੂੰਘਾਈ ਵਿੱਚ ਸਮਝਣ ਦੀ ਲੋੜ ਹੈ। ਭੌਤਿਕ ਪੱਧਰ ਤੇ ਇਸ ਤਰ੍ਹਾਂ ਦੀਆਂ ਘਟਨਾਵਾਂ ਦੇ ਫਰਾਡ ਨੂੰ ਆਸਾਨੀ ਨਾਲ ਨੰਗਾ ਕੀਤਾ ਜਾ ਸਕਦਾ ਹੈ ਪਰ ਲੋੜ ਇਸ ਤਰ੍ਹਾਂ ਦੀਆਂ ਘਟਨਾਵਾਂ ਦੇ ਸ਼ੁਰੂ ਹੋਣ ਅਤੇ ਤੇਜੀ ਨਾਲ ਫੈਲਣ ਪਿਛੇ ਪਏ ਮਾਨਸਿਕ, ਸਭਿਆਚਾਰਕ ਅਤੇ ਆਰਥਿਕ-ਸਮਾਜਿਕ ਕਾਰਣਾਂ ਦਾ ਗੰਭੀਰ ਵਿਸ਼ਲੇਸ਼ਣ ਕਰਨ ਦੀ ਹੈ।

ਅਸਲ ਵਿੱਚ ਅਜਿਹੀਆਂ ਘਟਨਾਵਾਂ ਲਈ ਸਾਡਾ ਸਮੂਹਿਕ ਅਵਚੇਤਨ (Collective Unconciousness)ਜਿਮੇਵਾਰ ਹੁੰਦਾ ਹੈ। ਅਤੇ ਇਸ ਸਮੂਹਿਕ ਅਵਚੇਤਨ ਨੂੰ ਬਨਾਉਣ ਲਈ ਜਿਮੇਵਾਰ ਸਾਡੀਆਂ ਲੰਮੇ ਸਮੇਂ ਤੋਂ ਚੱਲੀਆਂ ਆ ਰਹੀਆਂ ਆਰਥਿਕ-ਸਮਾਜਿਕ-ਸਭਿਆਚਾਰਕ ਹਾਲਤਾਂ ਹਨ। ਮੌਜੂਦਾ ਮਨੁੱਖ ਅਕਸਰ ਆਪਣੀਆਂ ਜਿਉਣ ਹਾਲਤਾਂ ਤੋਂ ਨਿਰਾਸ਼ ਅਤੇ ਤੰਗ ਹੁੰਦਾ ਰਹਿੰਦਾ ਹੈ ਅਤੇ ਆਪਣੇ ਦੁੱਖਾਂ ਤੋਂ ਮੁਕਤੀ ਲੋਚਦਾ ਹੈ ਪਰ ਇਸ ਚਲ ਰਹੇ ਪ੍ਰਬੰਧ ਅਧੀਨ ਉਸਨੂੰ ਆਪਣੀ ਕੋਈ ਕੋਸ਼ਿਸ਼ ਸਾਰਥਿਕ ਸਿੱਟੇ ਕੱਢਦੀ ਨਹੀਂ ਜਾਪਦੀ। ਇਸ ਤੋਂ ਛੁਟਕਾਰਾ ਪਾਉਣ ਦਾ ਸੁਪਨਾ ਚਮਤਕਾਰਾਂ ਲਈ ਮਾਨਸਿਕ ਇੱਛਾ ਦੀ ਜ਼ਮੀਨ ਤਿਆਰ ਕਰਦਾ ਹੈ। ਇਸੇ ਇੱਛਾ ਸਦਕਾ ਮਨੁੱਖ ਨੂੰ ਕਿਸੇ ਦੇਵਤੇ ਜਾਂ ਪ੍ਰਮਾਤਮਾ ਦੇ ਪ੍ਰਗਟ ਹੋਣ ਦੀ ਚਾਹਨਾ ਲੱਗੀ ਰਹਿੰਦੀ ਹੈ ਜੋ ਇਸ ਧਰਤੀ 'ਤੇ ਵਸਦੇ ਲੋਕਾਂ ਦੇ ਸਾਰੇ ਦੁੱਖ ਕੱਟ ਦੇਵੇ। ਆਮ ਹਾਲਤਾਂ ਵਿੱਚ ਤਾਂ ਇਹ ਗੱਲ ਯਥਾਰਥਿਕਤਾ ਹੇਠ ਦੱਬੀ ਰਹਿੰਦੀ ਹੈ। ਪਰ ਜਦ ਕਿਸੇ ਖਿਆਲੀ ਚਮਤਕਾਰ ਦੀ ਅਫ਼ਵਾਹ ਸ਼ੁਰੂ ਹੋ ਜਾਵੇ ਤਾਂ ਅਜਿਹੀ ਮਾਨਸਿਕਤਾ ਇਸਨੂੰ ਪੂਰੀ ਤਰ੍ਹਾਂ ਅਪਣਾ ਲੈਂਦੀ ਹੈ। ਅਜਿਹੀਆਂ ਚਮਤਕਾਰਾਂ ਦੀਆਂ ਅਫ਼ਵਾਹਾਂ ਮਾਨਸਿਕ ਤੌਰ ਤੇ ਕਮਜ਼ੋਰ ਬੰਦਿਆਂ ਨੂੰ ਹੁਲਾਰਾ ਬਖਸ਼ਦੀਆਂ ਹਨ। ਜਿੰਦਗੀ ਦੀ ਰੁਟੀਨ ਪਲ ਦੀ ਪਲ ਤੋੜ ਕੇ ਉਤੇਜਨਾ ਦਿੰਦੀਆਂ ਹਨ। ਅੰਧਵਿਸ਼ਵਾਸ਼ੀ ਮਾਨਸਿਕਤਾ ਵਾਲੇ ਲੋਕ ਪ੍ਰਤੱਖ ਪਰਿਮਾਣ ਸਾਹਮਣੇ ਹੋਣ ਤੇ ਵੀ ਇਹਨਾਂ ਅਫ਼ਵਾਹਾਂ ਦਾ ਸ਼ਿਕਾਰ ਹੁੰਦੇ ਹਨ ਕਿਉਂਕਿ ਉਹਨਾਂ ਦਾ ਅਚੇਤ ਮਨ ਅਜਿਹੀਆਂ ਘਟਨਾਵਾਂ ਦੇ ਵਾਪਰਨ ਦੀ ਇੱਛਾ ਰੱਖਦਾ ਹੈ। ਇਸ ਲਈ ਉਹ ਖੁਦ ਨੂੰ ਧੋਖਾ ਦੇਣ ਦੇ ਸਮਰੱਥ ਹੁੰਦੇ ਹਨ।

ਇਸ ਸਮੂਹਿਕ ਅਵਚੇਤਨ ਨੂੰ ਬਦਲਣ ਲਈ ਜਿੱਥੇ ਮਨੁੱਖ ਦੀਆਂ ਜਿਉਣ ਹਾਲਤਾਂ ਦੇ ਪਦਾਰਥਕ ਪੱਖ ਵਿੱਚ ਬੇਹਤਰੀ ਦੀ ਲੋੜ ਹੈ। ਉੱਥੇ ਇਸ ਦੇ ਲਈ ਵਿਚਾਰਾਂ ਦੇ ਪੱਧਰ ਤੇ ਵੀ ਤਕੜਾ ਸੰਘਰਸ਼ ਕਰਨਾ ਪਵੇਗਾ। ਇਸ ਘਟਨਾ ਨੇ ਜਿੱਥੇ ਇਸ ਲੋੜ ਨੂੰ ਤਿੱਖੀ ਤਰ੍ਹਾਂ ਸਾਹਮਣੇ ਲਿਆਂਦਾ ਹੈ। ਉੱਥੇ ਅਜਿਹੀ ਅੰਧ ਵਿਸ਼ਵਾਸ਼ੀ ਸੋਚ ਨਾਲ ਮੜਿਕ ਸਕਣ ਦੀ ਸਾਡੀ ਸਮਰੱਥਾ ਦਾ ਵੀ ਪ੍ਰਮਾਣ ਮਿਲਿਆ ਹੈ। ਇਸ ਵਿਚਾਰਧਾਰਕ ਧੁੰਦਲਕੇ ਨੂੰ ਦੂਰ ਕਰਨ ਵਿੱਚ ਪੰਜਾਬੀ ਪ੍ਰੈਸ ਦਾ ਰੋਲ ਪ੍ਰਸ਼ੰਸਾ ਦਾ ਹੱਕਦਾਰ ਹੈ।

## – ਝਲਕੀਆਂ –

ਵੀਹ ਅਤੇ ਇੱਕੀ ਸਤੰਬਰ ਨੂੰ ਜੋ ਅੰਧਵਿਸ਼ਵਾਸ਼ ਦੀ ਇੱਕ ਹਨੇਰੀ ਝੁੱਲੀ ਉਸ ਦੇ ਮੁਕਾਬਲੇ ਤੇ ਵੱਖ ਵੱਖ ਥਾਵਾਂ ਤੇ ਵਿਗਿਆਨਕ ਸੋਚ ਵਾਲੇ ਚੇਤਨ ਲੋਕਾਂ ਵੱਲੋਂ ਜੋ ਸਹੀ ਵਿਆਖਿਆ ਦਿੱਤੀ ਗਈ। ਉਸਦੇ ਸਿੱਟੇ ਵਜੋਂ ਕੁਝ ਥਾਵਾਂ ਤੇ ਦਿਲਚਸਪ ਦ੍ਰਿਸ਼ ਵੀ ਵੇਖਣ ਨੂੰ ਮਿਲੇ।

– ਤਰਕਸ਼ੀਲ ਸੁਸਾਇਟੀ ਦੀ ਲੁਧਿਆਣਾ ਇਕਾਈ ਦਾ ਸਾਬਕਾ ਮੀਤ ਪ੍ਰਧਾਨ ਲਾਭ ਸਿੰਘ ਅੱਜ ਕੱਲ੍ਹ ਬੜੌਦੇ (ਗੁਜਰਾਤ) ਵਿਖੇ ਕੰਮ ਕਰਦਾ ਹੈ। ਜਦ ਮੂਰਤੀਆਂ ਦੇ ਦੁੱਧ ਪੀਣ ਵਾਲੀ ਗੱਲ ਉੱਥੇ ਪਹੁੰਚੀ ਤਾਂ ਉਸਨੇ ਇਸਦਾ ਖੰਡਨ ਕਰਦੇ ਹੋਏ ਸੁਸਾਇਟੀ ਦੇ ਇੱਕ ਲੱਖ ਰੁਪਏ ਵਾਲੇ ਚੈਲਿੰਜ ਨੂੰ ਲੋਕਾਂ ਦੇ ਸਾਹਮਣੇ ਰੱਖਿਆ। ਜਦ ਸੁਸਾਇਟੀ ਦੇ ਚੈਲਿੰਜ ਦੇ ਨਿਯਮਾਂ ਅਨੁਸਾਰ ਹਜ਼ਾਰ ਰੁਪਈਆ ਜਮ੍ਹਾਂ ਕਰਵਾ ਕੇ ਲੱਖ ਰੁਪਇਆ ਜਿੱਤਣ ਵਾਲਾ ਕੋਈ ਸਾਹਮਣੇ ਨਾ ਆਇਆ ਤਾਂ ਉਸ ਨੇ ਸੌ-ਸੌ ਰੁਪਏ ਦੀਆਂ ਸਿੱਧੀਆਂ ਸ਼ਰਤਾਂ ਲਗਾਉਣ ਦੀ ਪੇਸ਼ਕਸ਼ ਕੀਤੀ ਅਤੇ ਇਸ ਤਰ੍ਹਾਂ ਦੁੱਧ ਪਿਆਉਣ ਦਾ ਦਾਅਵਾ ਕਰਨ ਵਾਲਿਆਂ ਪਾਸੋਂ ਤਿੰਨ ਸੌ ਰੁਪਏ ਜਿੱਤ ਲਏ। ਇਸ ਦੇ ਲਈ ਉਸਨੇ ਥਾਲੀ ਵਿੱਚ ਮੂਰਤੀ ਰੱਖ ਕੇ ਦੁੱਧ ਪਿਆਉਣ ਦੀ ਪਰਖ ਕਰਨ ਦਾ ਢੰਗ ਵਰਤਿਆ।

ਇਸ ਦਾ ਅੱਗੇ ਵਰਨਣ ਯੋਗ ਅਸਰ ਇਹ ਹੋਇਆ ਕਿ ਉੱਥੋਂ ਦੇ ਸਿੱਧੀ ਵਿਨਾਇਕ ਮੰਦਰ ਦੇ ਬਾਹਰ ਪੁਜਾਰੀ ਨੇ ਲਿਖ ਕੇ ਬੋਰਡ ਲਗਾ ਦਿੱਤਾ ਕਿ ਇੱਥੇ ਕੋਈ ਮੂਰਤੀ ਦੁੱਧ ਨਹੀ ਪੀਂਦੀ।

– ਇਸੇ ਤਰ੍ਹਾਂ ਬੁਰਜ ਹਕੀਮਾਂ ਦੇ ਰਿਕਸ਼ਾ ਚਾਲਕ ਸ੍ਰੀ ਜਗਰੂਪ ਸਿੰਘ ਨੇ ਰਾਏਕੋਟ ਵਿਖੇ ਸੌ ਰੁਪਏ ਜਿੱਤੇ।

– ਦਿੱਲੀ ਵਿੱਚ ਇੱਕ ਮੋਚੀ ਦੁਲੀ ਚੰਦ ਨੇ ਇਸ ਫਰਾਡ ਦੀ ਅਸਲੀਅਤ ਦਿਖਾਉਣ ਲਈ ਮੂਰਤੀ ਵਾਲੇ ਢੰਗ ਨਾਲ ਹੀ ਆਪਣੀ ਤਿਪਾਈ ਨੂੰ ਦੁੱਧ ਪਿਆਇਆ।

– ਉਪਰੋਕਤ ਦੇ ਮੁਕਾਬਲੇ ਕੁਝ ਕਥਿਤ ਪੜ੍ਹੇ ਲਿਖੇ 'ਬੁੱਧੀਜੀਵੀਆਂ' ਦੀ ਬੁੱਧੀ ਦਾ ਜਲੂਸ ਵੀ ਇਸ ਘਟਨਾ ਨੇ ਖੂਬ ਕੱਢਿਆ। ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਦੇ ਵੈਟਰਨਰੀ ਵਿਭਾਗ ਦੇ ਮੁਖੀ ਪ੍ਰੋ. ਦਿਬਲਾਨੀ ਆਪਣੇ ਘਰ ਵਿੱਚ ਹੀ ਰੱਖੀ ਮੂਰਤੀ ਨੂੰ ਦੁੱਧ ਪਿਲਾ ਰਹੇ ਸਨ। ਜਦ ਤਰਕਸ਼ੀਲ ਸੁਸਾਇਟੀ ਦੇ ਆਗੂਆਂ ਨੇ ਉਹਨਾਂ ਨੂੰ ਇਸ ਵਰਤਾਰੇ ਦੀ ਵਿਆਖਿਆ ਕਰਕੇ ਸਮਝਾਉਣ ਦੀ ਕੋਸ਼ਿਸ਼ ਕੀਤੀ ਤਾਂ ਉਹਨਾਂ ਦਾ ਵਤੀਰਾ ਅਤੇ ਚਿਹਰਾ ਦੇਖਣਯੋਗ ਸੀ। ਉਹਨਾਂ ਨੇ ਘਟਨਾ ਨੂੰ ਵਿਗਿਆਨਕ ਤੌਰ ਤੇ ਸਮਝਣ ਦੀ ਬਜਾਏ ਗੁੱਸੇ ਨਾਲ ਲਾਲ ਪੀਲੇ ਹੋ ਕੇ ਤਰਕਸ਼ੀਲਾਂ ਨੂੰ ਕਿਹਾ, "ਤੁਸੀਂ ਇਸ ਤੇ ਕਿੰਤੂ ਕਰਨ ਦੀ ਜੁਰਅਤ ਕਿਵੇਂ ਕੀਤੀ। ਫੌਰਨ ਮੇਰੇ ਘਰ ਤੋਂ ਬਾਹਰ ਹੋ ਜਾਓ।"

# ਚੰਦਰਾਸਵਾਮੀ

*ਰਾਜਪਾਲ ਸਿੰਘ*

ਵੈਸੇ ਤਾਂ ਇਹ ਮੰਨੀ ਹੋਈ ਸੱਚਾਈ ਹੀ ਹੈ ਕਿ ਐਸ਼ ਅਤੇ ਅਯਾਸ਼ੀ ਭਰਪੂਰ ਜੀਵਨ ਜਿਉਣ ਦੇ ਸਭ ਤੋਂ ਸੌਖੇ ਢੰਗਾਂ ਵਿੱਚੋਂ ਸਾਧਗਿਰੀ ਪ੍ਰਮੁੱਖ ਹੈ। ਪਹਿਲਾਂ ਪਹਿਲ ਕੋਈ ਵਿਹਲਾ, ਕੰਮਚੋਰ ਪਰ ਚੁਸਤ-ਚਲਾਕ ਆਦਮੀ ਆਪਣੇ ਰੋਟੀ ਪਾਣੀ ਅਤੇ ਨਸ਼ੇ-ਪੱਤੇ ਦੀ ਲੋੜ ਪੂਰੀ ਕਰਨ ਲਈ ਸਾਧਾਂ ਦੇ ਅੱਡਿਆਂ (ਡੇਰਿਆਂ) ਤੇ ਆਉਣ ਜਾਣ ਬਣਾਉਂਦਾ ਹੈ, ਫਿਰ ਜਦ ਆਪਣਾ ਨਾਮ ਅਤੇ ਅੱਡਾ ਸਥਾਪਤ ਹੋ ਜਾਂਦਾ ਹੈ ਤਾਂ ਅਕਸਰ ਉਹ ਇਸ ਅੱਡੇ ਨੂੰ ਅਯਾਸ਼ੀ ਦਾ ਸਥਾਨ ਬਣਾਉਂਦਾ ਹੈ। ਇਸ ਦੇ ਨਾਲ ਹੀ ਸਾਧਾਂ ਦੇ ਅੱਡਿਆਂ ਦੇ ਅਪਰਾਧਾਂ ਦੀ ਦੁਨੀਆਂ ਨਾਲ ਸਬੰਧ ਜਾ ਜੁੜਦੇ ਹਨ। ਕਿਉਂ ਕਿ ਅਪਰਾਧੀਆਂ ਵਾਸਤੇ ਇਹ ਧਾਰਮਿਕ ਸਥਾਨ ਅਤੇ ਧਾਰਮਿਕ ਵੇਸ ਛੁਪਣ ਲਈ ਵਧੀਆ ਸਾਧਨ ਬਣਦੇ ਹਨ ਅਤੇ ਦੂਜੇ ਪਾਸੇ ਸਾਧਾਂ ਲਈ ਇਹ ਅਪਰਾਧੀ ਲੋਕ ਆਪਣੇ ਕੁਕਰਮਾਂ ਵੱਲ ਉਂਗਲ ਉਠਾਉਣ ਵਾਲਿਆਂ ਖਿਲਾਫ਼ ਗੁੰਡਾ-ਸ਼ਕਤੀ ਦੇ ਸਾਧਨ ਬਣਦੇ ਹਨ। ਹੁਣ ਪਿਛਲੇ ਕੁਝ ਸਮੇਂ ਤੋਂ ਸਾਧਪੁਣੇ ਨੂੰ ਐਸ਼ ਅਤੇ ਅਯਾਸ਼ੀ ਦੇ ਸਾਧਨ ਤੋਂ ਵਧ ਕੇ ਸਿਆਸੀ ਪਾਵਰ ਦਾ ਸੁਆਦ ਚੱਖਣ ਲਈ ਵੀ ਵੱਡੀ ਪੱਧਰ ਤੇ ਵਰਤਿਆ ਜਾ ਰਿਹਾ ਹੈ। ਚੰਦਰਾਸਵਾਮੀ ਸਿਆਸੀ ਜੁਗਾੜ ਵਾਲੇ ਸਾਧਾਂ ਵਿੱਚੋਂ ਅੱਜ ਕੱਲ੍ਹ ਸਭ ਤੋਂ ਵੱਧ ਚਰਚਾ ਦਾ ਵਿਸ਼ਾ ਬਣਿਆ ਹੋਇਆ ਹੈ।

ਸਾਡੇ ਦੇਸ਼ ਵਿੱਚ ਸਭ ਤੋਂ ਉੱਚ ਤਾਕਤ ਦਾ ਮਾਲਕ ਯਾਨੀ ਭਾਰਤ ਦੇਸ਼ ਦਾ ਪ੍ਰਧਾਨ ਮੰਤਰੀ ਸ੍ਰੀਮਾਨ ਨਰਸਿਮਹਾ ਰਾਓ ਇਸ ਦਾ ਗਹਿ-ਗੱਡਵਾਂ ਪੈਰੋਕਾਰ ਹੈ। ਚੰਦਰਾਸਵਾਮੀ ਪ੍ਰਧਾਨ ਮੰਤਰੀ ਰਾਓ ਲਈ ਉਹਨਾਂ ਗਿਣਵੇਂ ਚੁਣਵੇਂ 10-15 ਵਿਅਕਤੀਆਂ ਵਿੱਚੋਂ ਹੈ ਜਿਸਦੀ ਕਾਰ ਸਿੱਧੀ ਪ੍ਰਧਾਨ ਮੰਤਰੀ ਦੇ ਨਿਵਾਸ ਸਥਾਨ ਤੱਕ ਬਿਨਾਂ ਤਲਾਸ਼ੀ ਜਾ ਸਕਦੀ ਹੈ, ਜਦ ਕਿ ਬਹੁਤੇ ਕੈਬਨਿਟ ਮੰਤਰੀਆਂ ਨੂੰ ਵੀ ਆਪਣੀ ਕਾਰ ਮੁੱਖ ਗੇਟ ਦੇ ਬਾਹਰ ਰੋਕਣੀ ਪੈਂਦੀ ਹੈ। ਇਸ ਵਰਤਾਰੇ ਪਿੱਛੇ ਦੋ ਹੀ ਕਾਰਨ ਹੋ ਸਕਦੇ ਹਨ। ਇਕ ਤਾਂ ਇਹ ਹੋ ਸਕਦਾ ਹੈ ਕਿ ਪ੍ਰਧਾਨ ਮੰਤਰੀ ਦੀ ਸੋਚ ਦਾ ਪੱਧਰ ਹੀ ਐਨਾ ਕੁ ਹੋਵੇ ਕਿ ਉਹ ਸਮਝਦਾ ਹੋਵੇਗਾ ਕਿ ਚੰਦਰਾਸਵਾਮੀ ਸੱਚੀਂ ਕੋਈ ਗੈਬੀ ਸ਼ਕਤੀਆਂ ਦਾ ਮਾਲਕ ਹੈ। ਜਾਂ ਦੂਸਰਾ ਕਾਰਨ ਇਹ ਹੋ ਸਕਦਾ ਹੈ ਕਿ ਨਰਸਿਮ੍ਹਾ ਰਾਓ, ਚੰਦਰਾਸਵਾਮੀ ਦੀ ਵੱਡੇ ਪੱਧਰ ਤੇ ਠੱਗੀ ਮਾਰਨ, ਸਿਆਸੀ ਜੁਗਾੜ ਬਨਾਉਣ ਅਤੇ ਹੋਰ ਕਈ ਤਰ੍ਹਾਂ ਦੀਆਂ ਜਾਹਲਸਾਜੀਆਂ ਕਰ ਸਕਣ ਦੀ 'ਯੋਗਤਾ' ਨੂੰ ਆਪਣੀ ਲੋੜ ਲਈ ਵਰਤਦਾ ਹੋਵੇ। ਗੱਲਾਂ ਦੋਹਵੇਂ ਹੀ ਮਾੜੀਆਂ ਹਨ – ਪ੍ਰਧਾਨ ਮੰਤਰੀ ਦੇ ਐਡੇ ਉਚੇ ਅਹੁਦੇ ਤੇ ਬੈਠੇ ਵਿਅਕਤੀ ਦਾ ਐਨੀ ਨੀਵੀਂ ਪੱਧਰ ਦੀ ਅੰਧਵਿਸ਼ਵਾਸੀ ਸੋਚ ਦਾ ਮਾਲਕ ਹੋਣਾ ਤਾਂ ਮਾੜਾ ਹੈ ਹੀ ਪਰ ਜੇ ਕਾਰਣ ਦੂਸਰਾ ਹੈ ਤਾਂ ਇਹ ਵੀ ਦੇਸ਼ ਦੀ ਸਿਆਸਤ ਲਈ ਬਹੁਤ ਹਾਨੀਕਾਰਕ ਹੈ। ਵੈਸੇ ਜੇ ਹਾਲਤਾਂ ਦਾ ਵਿਸ਼ਲੇਸ਼ਣ ਕੀਤਾ ਜਾਵੇ ਤਾਂ ਸਪਸ਼ਟ ਹੋ ਜਾਂਦਾ ਹੈ ਕਿ ਪ੍ਰਧਾਨ ਮੰਤਰੀ ਨਰਸਿਮਹਾ ਰਾਓ ਦਾ ਉਸ ਤੋਂ ਐਨਾ ਪ੍ਰਭਾਵਿਤ ਹੋਣ ਦਾ ਅਸਲ ਕਾਰਨ ਉਸ ਦੀਆਂ ਤਾਂਤਰਿਕ ਯੋਗਤਾਵਾਂ ਦੀ ਬਜਾਏ ਜਾਲ੍ਹਸਾਜੀਆਂ ਕਰ ਸਕਣ ਦੀ ਯੋਗਤਾ ਹੈ। ਧੋਖੇਬਾਜ਼ੀ ਦੇ ਖੇਤਰ ਵਿੱਚ ਉਸ ਦੀਆਂ 'ਸ਼ਕਤੀਆਂ' ਸੱਚਮੁੱਚ ਬਹੁਤ ਕਮਾਲ ਦੀਆਂ ਹਨ।

ਉਸ ਦੀਆਂ ਧੋਖਾਧੜੀਆਂ ਦੀ ਸੂਚੀ ਉਂਝ ਤਾਂ ਬਹੁਤ ਲੰਬੀ ਹੈ ਅਤੇ ਇਸ ਬਾਰੇ ਅੱਜ ਕੱਲ੍ਹ ਅਖਬਾਰਾਂ ਵਿੱਚ ਵੀ ਬਹੁਤ ਕੁਝ ਆ ਰਿਹਾ ਹੈ। ਜਿਵੇਂ ਡੁਬਈ ਦੇ ਬਦਨਾਮ ਸਮਗਲਰ ਅਤੇ ਬੰਬਈ ਬੰਬ ਧਮਾਕਿਆਂ ਦੇ ਦੋਸ਼ੀ ਦਾਊਦ ਇਬਰਾਹੀਮ ਨਾਲ ਉਸ ਦੇ ਖਾਸ ਸਬੰਧ ਹਨ, ਪ੍ਰਵਾਸੀ ਭਾਰਤੀਆਂ ਤੋਂ ਉਹਨਾਂ ਦੇ ਪ੍ਰਾਜੈਕਟ ਪਾਸ ਕਰਵਾਉਣ ਦੇ ਲਾਰੇ ਲਾ ਕੇ ਉਸ ਨੇ ਵੱਡੀਆਂ ਠੱਗੀਆਂ ਮਾਰੀਆਂ ਹਨ। (1988 ਵਿੱਚ ਲੰਦਨ ਨਿਵਾਸੀ ਲੱਖੂ ਭਾਈ ਪਾਠਕ ਤੋਂ ਇੱਕ ਲੱਖ ਡਾਲਰ ਠੱਗੇ ਅਤੇ ਹੁਣ 1995 ਵਿੱਚ ਹਾਂਗਕਾਂਗ ਦੇ ਭਾਰਤੀ ਮੂਲ ਦੇ ਚਾਈਸਰੀ-ਚਾਵਲਾ ਤੋਂ ਦੋ ਕਰੋੜ ਥਾਈ ਸਿੱਕੇ ਇਹ ਕਹਿ ਕੇ ਠੱਗ ਲਏ ਕਿ ਉਹ ਪ੍ਰਧਾਨ ਮੰਤਰੀ ਤੋਂ ਉਸ ਦਾ ਕੰਮ ਕਰਵਾ ਦੇਵੇਗਾ। ਜਦ ਚਾਈਸਰੀ-ਚਾਵਲਾ ਆਵਦੇ ਕੰਮ ਦਾ ਪਤਾ ਕਰਨ ਲਈ ਭਾਰਤ ਵਿੱਚ ਆਇਆ ਤਾਂ ਚੰਦਰਾਸਵਾਮੀ ਨੇ ਉਸਨੂੰ ਪੁਲੀਸ ਨੂੰ ਫੜਾ ਦਿੱਤਾ। ਇਸੇ ਬਿਜ਼ਨਸਮੈਨ ਚਾਵਲਾ ਦੀ ਸ਼ਿਕਾਇਤ ਤੇ ਹੀ ਰਾਜੇਸ਼ ਪਾਇਲਟ ਨੇ ਚੰਦਰਾਸਵਾਮੀ ਖਿਲਾਫ਼ C.B.I. ਨੂੰ ਕਾਰਵਾਈ ਕਰਨ ਦਾ ਆਰਡਰ ਦਿੱਤਾ ਸੀ।) ਇਸੇ ਤਰ੍ਹਾਂ ਵਿਦੇਸ਼ੀ ਸਿੱਕੇ ਸਬੰਧੀ ਨਿਯਮ (FERA) ਅਧੀਨ ਅਪਰਾਧ ਬਣਦੀਆਂ ਲੱਖਾਂ ਡਾਲਰਾਂ ਦੀਆਂ ਹੋਰ ਹੇਰਾਫੇਰੀਆਂ ਦੇ ਕੇਸ ਉਸ ਖਿਲਾਫ਼ ਬਣਦੇ ਹਨ।

ਪਰ ਅਜਿਹੇ ਅਪਰਾਧ ਅਤੇ ਠੱਗੀਆਂ ਤਾਂ ਹੋਰ ਵੀ ਕਈ ਮਾਰ ਸਕਦੇ ਹਨ। ਫਿਰ ਨਰਸਿਮਹਾ ਰਾਓ ਇਸ ਚੰਦਰਾਸਵਾਮੀ ਨਾਂ ਦੇ ਸਾਧ ਦਾ ਹੀ ਮੁਰੀਦ ਕਿਉਂ ਬਣਿਆ ਹੈ। ਇਹ ਜਾਣਨ ਲਈ ਚੰਦਰਾਸਵਾਮੀ ਦੀਆਂ ਸਿਆਸੀ ਪੱਖੋਂ ਮਹੱਤਵਪੂਰਨ ਜਾਲ੍ਹਸਾਜੀਆਂ ਦੇ 2-3 ਵਿਸ਼ੇਸ਼ ਨਮੂਨੇ ਦੇਖਣਯੋਗ ਰਹਿਣਗੇ।

***1. ਵੀ. ਪੀ. ਸਿੰਘ 'ਤੇ ਸੈਂਟ ਕਿਟਸ ਕੇਸ***

ਮਾਰਚ 1989 ਵਿੱਚ ਜਦ ਵੀ. ਪੀ. ਸਿੰਘ ਰਾਜੀਵ ਗਾਂਧੀ



ਦੇ ਬੋਫ਼ਰਜ਼ ਸਕੈਂਡਲ ਕਾਰਨ ਉਸਦੇ ਮੁੱਖ ਵਿਰੋਧੀ ਦੇ ਤੌਰ ਤੇ ਉੱਭਰ ਰਿਹਾ ਸੀ ਤਾਂ ਭਾਰਤੀ ਅਖਬਾਰਾਂ ਵਿੱਚ ਕੁਝ ਦਸਤਾਵੇਜ਼ਾਂ ਦਾ ਹਵਾਲਾ ਦਿੰਦੀਆਂ ਰਿਪੋਰਟਾਂ ਛਪੀਆਂ ਕਿ ਵੀ. ਪੀ. ਸਿੰਘ ਦੇ ਲੜਕੇ ਅਜੈ ਸਿੰਘ ਦਾ ਸੈਂਟ ਕਿਟਸ ਦੀ ਇੱਕ ਬੈਂਕ First Trust Corporation Ltd. ਵਿੱਚ ਇੱਕ ਖਾਤਾ ਹੈ ਜਿਸਦਾ ਨੰਬਰ 29479 ਹੈ। ਇਹਨਾਂ ਰਿਪੋਰਟਾਂ ਅਨੁਸਾਰ 330000 ਡਾਲਰ ਤੋਂ ਉੱਪਰ ਤਾਂ ਵਿਆਜ ਹੀ ਇਸ ਖਾਤੇ ਤੋਂ ਪ੍ਰਾਪਤ ਹੋ ਰਿਹਾ ਹੈ। ਬਾਅਦ ਵਿੱਚ ਪੜਤਾਲ ਕਰਨ ਤੇ ਸਪਸ਼ਟ ਹੋ ਗਿਆ ਕਿ ਇਹ ਸਾਰਾ ਪ੍ਰਚਾਰ ਝੂਠਾ ਸੀ ਅਤੇ ਖਾਤੇ ਦੇ ਪ੍ਰੈਸ ਨੂੰ ਦਿੱਤੇ ਗਏ ਦਸਤਾਵੇਜ਼ ਜਾਅਲੀ ਸਨ। ਇਹ ਜਾਅਲੀ ਦਸਤਾਵੇਜ਼ ਤਿਆਰ ਕਰਨ ਵਾਲਾ ਹੋਰ ਕੋਈ ਨਹੀ ਸਗੋਂ ਸ੍ਰੀਮਾਨ ਚੰਦਰਾਸਵਾਮੀ ਹੀ ਸੀ। C.B.I. ਨੇ ਇਸ ਆਧਾਰ ਤੇ ਚੰਦਰਾਸਵਾਮੀ ਖਿਲਾਫ਼ ਸਾਜਿਸ਼ ਅਤੇ ਜਾਲ੍ਹਸਾਜ਼ੀ ਦੇ ਦੋਸ਼ਾਂ ਦੀ ਇੱਕ ਐਫ. ਆਈ. ਆਰ. ਵੀ ਦਰਜ ਕਰਵਾਈ। ਪਰ ਨਵੰਬਰ 90 ਵਿੱਚ ਚੰਦਰਸ਼ੇਖਰ ਪ੍ਰਧਾਨ ਮੰਤਰੀ ਬਣ ਗਿਆ। ਉਹ ਚੰਦਰਸਵਾਮੀ ਦਾ ਮਿੱਤਰ ਅਤੇ ਵੀ. ਪੀ. ਸਿੰਘ ਦਾ ਵਿਰੋਧੀ ਸੀ। ਉਸ ਨੇ ਪਹਿਲਾਂ C.B.I. ਨੂੰ ਚੰਦਰਾਸਵਾਮੀ ਖਿਲਾਫ਼ ਕੇਸ ਨੂੰ ਰਫ਼ਾ ਦਫ਼ਾ ਕਰਨ ਲਈ ਸੰਦੇਸ਼ ਭੇਜੇ ਅਤੇ ਆਖਰ 23 ਜਨਵਰੀ 1991 ਨੂੰ C.B.I. ਦੇ ਡਾਇਰੈਕਟਰ ਨੂੰ ਜਾਤੀ ਤੌਰ ਤੇ ਬੁਲਾ ਕੇ ਕਿਹਾ, "ਤੁਸੀਂ ਉਸ ਨੂੰ ਤੰਗ ਕਿਉਂ ਕਰ ਰਹੇ ਹੋ। ਉਸ ਨੇ ਰਾਸ਼ਟਰੀ ਮਹੱਤਵ ਦਾ ਕੰਮ ਕੀਤਾ ਹੈ।" ਇਸ ਤਰ੍ਹਾਂ ਚੰਦਰਸ਼ੇਖਰ ਦੀਆਂ ਕੋਸ਼ਿਸ਼ਾਂ ਕਾਰਨ ਚੰਦਰਾਸਵਾਮੀ ਖਿਲਾਫ਼ ਐਡੀ ਵੱਡੀ ਜਾਲ੍ਹਸਾਜ਼ੀ ਦਾ ਕੇਸ ਘੱਟੇ ਮਿੱਟੀ ਰੁਲ ਗਿਆ। ਵੀ. ਪੀ. ਸਿੰਘ ਖਿਲਾਫ਼ ਘੜੀ ਗਈ ਇਸ ਸਾਜਿਸ਼ ਨੂੰ ਨਿਸਚੇ ਹੀ ਰਾਜੀਵ ਗਾਂਧੀ ਦੀ ਹਮਾਇਤ ਪ੍ਰਾਪਤ ਸੀ ਜਿਸ ਸਦਕਾ ਰਾਜੀਵ ਗਾਂਧੀ ਵੀ ਚੰਦਰਾਸਵਾਮੀ ਦੇ ਚੱਕਰ ਵਿਚੋਂ ਬਾਹਰ ਨਹੀਂ ਜਾ ਸਕਦਾ ਸੀ।

### ਰਾਜੀਵ ਗਾਂਧੀ ਖਿਲਾਫ਼ ਦਸਤਾਵੇਜ਼ ਤਿਆਰ ਕਰਨ ਦੀ ਪੇਸ਼ਕਸ਼-

ਇੰਡੀਅਨ ਐਕਸਪ੍ਰੈਸ ਅਖਬਾਰ ਵਾਲਿਆਂ ਨੇ ਰਾਜੀਵ ਗਾਂਧੀ ਖਿਲਾਫ਼ ਬੋਫ਼ਰਜ਼ ਤੋਪਾਂ ਦੇ ਸੌਦੇ ਵਿੱਚੋਂ ਦਲਾਲੀ ਖਾਣ ਦਾ ਕੇਸ ਲੱਭ ਲਿਆ। ਪਰ ਇਸ ਸਬੰਧ ਵਿੱਚ ਉਹ ਕੋਈ ਠੋਸ ਸਬੂਤ ਨਹੀ ਦੇ ਸਕਦੇ ਸਨ। ਤਦ ਚੰਦਰਾਸਵਾਮੀ ਨੇ ਇੰਡੀਅਨ ਐਕਸਪ੍ਰੈਸ ਦੇ ਉਸ ਵੇਲੇ ਦੇ ਸੰਪਾਦਕ ਅਰੁਣ ਸ਼ੋਰੀ ਨੂੰ ਪੇਸ਼ਕਸ਼ ਕੀਤੀ, "ਬਾਬਾ, ਤੁਸੀ ਦਸਤਾਵੇਜ਼ਾਂ ਦਾ ਫਿਕਰ ਕਿਉਂ ਕਰਦੇ ਹੋ। ਅਸੀਂ ਰਾਜੀਵ ਦੇ ਨਾਂ ਤੇ ਇੱਕ ਖਾਤਾ ਖੋਲ੍ਹ ਦਿਆਂਗੇ। ਮੈਂ ਖਸ਼ੋਗੀ ਨੂੰ ਕਹਾਂਗਾ ਕਿ ਇਸ ਵਿੱਚ ਸੱਠ ਲੱਖ ਡਾਲਰ ਜਮ੍ਹਾਂ ਕਰਵਾ ਦੇਵੇ। ਫਿਰ ਅਸੀਂ ਕਹਾਂਗੇ ਕਿ ਇਹ ਰਾਜੀਵ ਨੂੰ ਬੋਫ਼ਰਜ਼ ਤੋਂ ਮਿਲੇ ਸਨ।" (ਇਥੇ ਚੰਦਰਾਸਵਾਮੀ ਦਾ ਖਸ਼ੋਗੀ ਤੋਂ ਭਾਵ ਅਦਨਾਨ ਖਸ਼ੋਗੀ ਤੋਂ ਸੀ ਜੋ ਹਥਿਆਰਾਂ ਦਾ ਵਪਾਰੀ ਅਤੇ ਚੰਦਰਾਸਵਾਮੀ ਦਾ ਮਿੱਤਰ ਹੈ) ਅਰੁਣ ਸ਼ੋਰੀ ਕਹਿੰਦਾ ਹੈ ਕਿ ਜੇ ਅਸੀ ਚੰਦਰਾਸਵਾਮੀ ਦੇ ਇਸ ਚੱਕਰ ਵਿਚ ਫਸ ਜਾਂਦੇ ਕਿ ਉਹ ਰਾਜੀਵ ਦੇ ਨਾਂ ਤੇ 60 ਲੱਖ ਡਾਲਰ ਦਾ ਇਕ ਜਾਅਲੀ ਖਾਤਾ ਖੋਲ੍ਹ ਦੇਵੇਗਾ ਤਾਂ ਇਕ ਅਪਰਾਧ ਵਿਚ ਹਿੱਸੇਦਾਰ ਹੋਣ ਨਾਤੇ ਹਮੇਸ਼ਾਂ ਵਾਸਤੇ ਉਸਦੀ ਲਪੇਟ ਵਿਚ ਆ ਜਾਂਦੇ।

ਚੰਦਰਾਸਵਾਮੀ ਵੱਲੋਂ ਅਜਿਹਾ ਖਾਤਾ ਖੋਲ੍ਹਣ ਦੀ ਪੇਸ਼ਕਸ਼ ਪਿੱਛੇ ਕਈ ਕਾਰਨ ਹੋ ਸਕਦੇ ਸਨ, ਜਿਵੇਂ ਰਾਜੀਵ ਗਾਂਧੀ ਦਾ ਉਸ ਨੂੰ ਹੱਥੋਂ ਨਿਕਲਦਾ ਹੋਇਆ ਜਾਪਣਾ, ਬੋਫ਼ਰਜ਼ ਸਕੈਂਡਲ ਕਾਰਨ ਰਾਜੀਵ ਗਾਂਧੀ ਦੀ ਬੇੜੀ ਡੁਬਦੀ ਜਾਪਣਾ ਜਾਂ ਜਾਅਲੀ ਸਬੂਤ ਬਣਾ ਕੇ ਅਸਲ ਕੇਸ ਨੂੰ ਜਾਣ ਬੁੱਝ ਕੇ ਕਮਜ਼ੋਰ ਕਰਨਾ। ਖੈਰ ਅਰੁਣ ਸ਼ੋਰੀ ਹੋਰੀ ਵਧੇਰੇ ਚੁਸਤ ਹੋਣ ਕਾਰਣ ਉਸਦੇ ਚੱਕਰ ਵਿਚ ਨਹੀ ਆਏ ਪਰ ਇਸ ਤੋਂ ਇਹ ਪਤਾ ਜਰੂਰ ਚਲਦਾ ਹੈ ਕਿ ਉਹ ਕਿੱਡੇ ਵੱਡੇ ਜਾਅਲੀ ਕਾਰਜ ਸਿਰੇ ਚਾੜ੍ਹ ਸਕਦਾ ਹੈ। ਆਖਰ ਰਾਜੀਵ ਗਾਂਧੀ ਵਰਗੇ ਆਦਮੀ ਦੇ ਨਾਂ ਤੇ ਸੱਠ ਲੱਖ ਡਾਲਰ ਦਾ ਜਾਅਲੀ ਖਾਤਾ ਖੋਲ੍ਹ ਸਕਣਾ ਕੋਈ ਛੋਟਾ ਮੋਟਾ ਕੰਮ ਤਾਂ ਨਹੀਂ ਹੈ।

### ਜੈਨ ਹਵਾਲਾ ਕੇਸ

ਇਹ ਕੇਸ ਉੱਚ ਸਿਆਸੀ ਪੱਧਰ ਤੇ ਫੈਲੇ ਭ੍ਰਿਸ਼ਟਾਚਾਰ ਨੂੰ ਦਰਸਾਉਂਦਾ ਇੱਕ ਨਮੂਨਾ ਹੈ। ਭਲਾਈ ਇੰਜਨੀਅਰਿੰਗ ਕਾਰਪੋਰੇਸ਼ਨ ਦੇ ਮੈਨੇਜਿੰਗ ਡਾਇਰੈਕਟਰ ਐਸ. ਕੇ. ਜੈਨ ਅਨੁਸਾਰ ਉਸਨੂੰ ਰਾਜੀਵ ਗਾਂਧੀ ਦੀ ਮੌਤ ਤੋਂ ਬਾਅਦ ਕਾਂਗਰਸ ਦੇ ਚੋਣ ਫੰਡ ਲਈ ਪੰਜਾਹ ਲੱਖ ਰੁਪਏ ਦੇਣ ਲਈ ਆਖਿਆ ਗਿਆ। ਜੋ ਉਸਨੇ ਦੇ ਦਿੱਤੇ। ਇਸ ਤੋਂ ਬਾਅਦ ਨਰਸਿਮ੍ਹਾ ਰਾਓ ਦੇ ਪ੍ਰਧਾਨ ਮੰਤਰੀ ਬਣਨ ਤੋਂ ਪਿਛੋਂ, ਇੱਕ ਦਿਨ ਚੰਦਰਸਵਾਮੀ ਇਸੇ ਜੈਨ ਨੂੰ ਰਾਓ ਦੇ ਨਿਵਾਸ ਸਥਾਨ ਤੇ ਲੈ ਕੇ ਗਿਆ। ਜਿੱਥੇ ਉਸਨੂੰ ਕਾਂਗਰਸ ਪਾਰਟੀ ਲਈ ਤਿੰਨ ਕਰੋੜ ਰੁਪਏ ਦੇਣ ਲਈ ਕਿਹਾ ਗਿਆ। ਇਹ ਰੁਪਿਆ ਕਾਂਗਰਸ ਪਾਰਟੀ ਦੇ ਹੱਕ ਵਿੱਚ ਦਲ ਬਦਲੀਆਂ ਕਰਵਾਉਣ ਲਈ ਲੋੜੀਂਦਾ ਸੀ। ਜੈਨ ਮੁਤਾਬਿਕ ਰਾਓ ਨੇ ਉਸਨੂੰ ਕਿਹਾ ਕਿ ਇਹ ਪੈਸੇ ਚੰਦਰਾਸਵਾਮੀ ਰਾਹੀ ਦਿੱਤੇ ਜਾਣ।

ਸਾਫ਼ ਜਾਹਿਰ ਹੈ ਕਿ ਕਾਂਗਰਸ ਪਾਰਟੀ ਲਈ ਕਰੋੜਾਂ ਰੁਪਏ ਦੀਆਂ ਅਸਾਮੀਆ ਲੱਭ ਕੇ ਲਿਆਉਣ ਵਾਲਾ ਚੰਦਰਾਸਵਾਮੀ ਪ੍ਰਧਾਨ ਮੰਤਰੀ ਦੇ ਨੇੜੇ ਕਿਉਂ ਨਾ ਹੋਵੇ। ਇਸ ਕੇਸ ਦੀ ਵੀ C.B.I. ਵੱਲੋਂ ਜਾਂਚ ਚੱਲ ਰਹੀ ਹੈ ਪਰ ਪ੍ਰਧਾਨ ਮੰਤਰੀ ਦਾ ਹੱਥ ਹੋਣ ਕਾਰਨ ਇਸ ਨੂੰ ਕਿਸੇ ਸਿਰੇ ਨਹੀਂ ਲਗਾਇਆ ਜਾ ਰਿਹਾ।

**ਕੀ ਚੰਦਰਾਸਵਾਮੀ ਸੱਚੀਓਂ ਕੋਈ ਤਾਂਤਰਿਕ ਸ਼ਕਤੀਆਂ ਦਾ ਮਾਲਕ ਹੈ ?**

ਆਓ, ਹੁਣ ਚੰਦਰਾਸਵਾਮੀ ਦੇ ਤਾਂਤਰਿਕ ਸ਼ਕਤੀਆਂ ਦਾ ਮਾਲਕ ਹੋਣ ਦੇ ਦਾਅਵਿਆਂ ਨੂੰ ਪਰਖੀਏ। ਉਸ ਦੀਆਂ ਕਥਿਤ ਸ਼ਕਤੀਆਂ ਦਾ ਪੋਲ ਮਸ਼ਹੂਰ ਪੱਤਰਕਾਰ ਪ੍ਰਿਤੀਸ਼ ਨੰਦੀ ਨੇ ਇਸ ਤਰ੍ਹਾਂ ਖੋਲ੍ਹਿਆ ਹੈ :–

"ਚੰਦਰਾਸਵਾਮੀ ਬਾਰੇ ਸਭ ਤੋਂ ਪਹਿਲਾਂ ਮੈਂ ਹੀ ਪਤਾ ਲਗਾਇਆ ਸੀ ਕਿ ਉਹ ਕਿਸ ਤਰ੍ਹਾਂ ਦਾ ਆਦਮੀ ਹੈ ਅਤੇ ਇਸ ਬਾਰੇ ਮੈਂ ਇਲਸਟਰੇਟਡ ਵੀਕਲੀ ਆਫ਼ ਇੰਡੀਆ ਵਿੱਚ ਮੁੱਖ ਲੇਖ ਛਾਪਿਆ ਸੀ। ਇਸ ਲੇਖ ਸਬੰਧੀ ਮੈਂ ਉਸ ਨਾਲ ਇੰਟਰਵਿਊ ਕਰਨ ਲਈ ਬਹੁਤ ਯਤਨ ਕੀਤੇ ਪਰ ਇੰਟਰਵਿਊ ਲਈ ਮੇਰੀਆਂ ਟੈਲੀਫੋਨ ਕਾਲਾਂ ਅਤੇ ਬੇਨਤੀਆਂ ਦਾ ਉੱਤਰ ਦੇਣ ਦੀ ਥਾਂ ਉਹ ਇਹੋ ਯਤਨ ਕਰਦੇ ਰਹੇ ਕਿ ਕਿਸੇ ਤਰ੍ਹਾਂ ਨਾਲ ਵੀ ਉਸ ਬਾਰੇ ਛਪ ਰਹੇ ਇਸ ਲੇਖ ਨੂੰ ਪ੍ਰਕਾਸ਼ਤ ਹੋਣ ਤੋਂ ਰੋਕਿਆ ਜਾ ਸਕੇ। ਇਸ ਲਈ ਉਸ ਨੇ ਆਪਣੇ ਸਾਰੇ ਹਥਿਆਰ ਵਰਤੇ ਪਰ ਸਫ਼ਲ ਨਾ ਹੋ ਸਕਿਆ। ਮੈਂ ਉਸ ਬਾਰੇ ਜੋ ਜਾਣਕਾਰੀ ਇਕੱਠੀ ਕਰਨੀ ਚਾਹੁੰਦਾ ਸੀ ਉਹ ਮੈਂ ਇਕੱਠੀ ਕਰ ਲਈ ਸੀ। ਉਸ ਦੇ ਦੋਸਤ ਵੀ ਮੇਰੇ ਉੱਤੇ ਉਸ ਸਮੱਗਰੀ ਨੂੰ ਛਪਣ ਤੋਂ ਰੋਕਣ ਲਈ ਵਧੇਰੇ ਦਬਾਅ ਨਾ ਪਾ ਸਕੇ ਕਿਉਂਕਿ ਉਹ ਵੀ ਜਾਣਦੇ ਸਨ ਕਿ ਚੰਦਰਾਸਵਾਮੀ ਅਸਲ ਵਿੱਚ ਕੀ ਹੈ। ਖੈਰ ਮੈਨੂੰ ਉਹਨੀ ਦਿਨੀਂ ਕਤਲ ਦੀਆਂ ਕਈ ਧਮਕੀਆਂ ਮਿਲੀਆਂ।

ਆਖਰਕਾਰ ਜਦ ਚੰਦਰਾਸਵਾਮੀ ਨਾਲ ਇੰਟਰਵਿਊ ਕਰਨ ਲਈ ਬੇਨਤੀ ਕਰਨ ਦੇ ਮੇਰੇ ਸਾਰੇ ਯਤਨ ਨਾਕਾਮ ਹੋ ਗਏ ਤਾਂ ਮੈਂ ਇਕ ਦਿਨ ਚੰਦਰਾਸਵਾਮੀ ਦੇ ਡੇਰੇ ਹੀ ਜਾਣ ਦਾ ਖਤਰਾ ਸਹੇੜ ਲਿਆ। ਮੈਂ ਆਪਣੇ ਇੱਕ ਸੰਪਾਦਕ ਦੋਸਤ ਨਾਲ ਉਥੇ ਗਿਆ। ਮੈਂ ਆਪਣੇ ਹੱਥ ਵਿੱਚ ਟੇਪ ਰਿਕਾਰਡਰ ਅਤੇ ਚਿਹਰੇ 'ਤੇ ਇੱਕ ਮੁਸਕਾਨ ਲੈ ਕੇ ਚੰਦਰਾਸਵਾਮੀ ਦੇ ਦਿੱਲੀ ਵਾਲੇ ਆਸ਼ਰਮ ਦੇ ਅੰਦਰ ਚਲਾ ਗਿਆ। ਮੈਂ ਚੰਦਰਾਸਵਾਮੀ ਨੂੰ ਆਪਣਾ ਨਾਂ ਨਹੀਂ ਦੱਸਿਆ ਅਤੇ ਮੈਂ ਉਨ੍ਹਾਂ ਨਾਲ ਆਪਣੀ ਪਛਾਣ ਇੱਕ ਅਜਿਹੇ ਪ੍ਰਸ਼ੰਸਕ ਦੇ ਰੂਪ ਵਿੱਚ ਦਿੱਤੀ, ਜੋ ਇਹ ਜਾਨਣਾ ਚਾਹੁੰਦਾ ਸੀ ਕਿ ਉਨ੍ਹਾਂ ਨੇ ਆਪਣੀ ਤੰਤਰ ਵਿੱਦਿਆ ਵਿੱਚ ਇੰਨੀ ਸਫ਼ਲਤਾ ਕਿਵੇਂ ਪ੍ਰਾਪਤ ਕੀਤੀ। ਕੁਝ ਮੂਰਖਤਾ ਭਰੇ ਸਵਾਲਾਂ ਉਪਰੰਤ ਚੰਦਰਾਸਵਾਮੀ ਨੇ ਮੈਨੂੰ ਆਪਣੇ ਉਸ ਇੰਟਰਵਿਊ ਵਿੱਚ ਉਹ ਗੱਲਾਂ ਦੱਸੀਆਂ ਜੋ ਸ਼ਾਇਦ ਉਹ ਕਦੇ ਵੀ ਨਾ ਦੱਸਦੇ। ਹੋਰ ਕਈ ਗੱਲਾਂ ਤੋਂ ਇਲਾਵਾ ਉਨ੍ਹਾਂ ਨੇ ਮੈਨੂੰ 'ਪ੍ਰਤੀਸ਼ ਨੰਦੀ' ਬਾਰੇ ਵੀ ਕਾਫ਼ੀ ਕੁਝ ਕਿਹਾ। ਅੰਤ ਵਿੱਚ ਚੰਦਰਾਸਵਾਮੀ ਨੇ ਕਿਹਾ ਕਿ ਜੇ ਮੈਂ ਆਪਣੇ ਪ੍ਰਭਾਵ ਨਾਲ ਪ੍ਰਤੀਸ਼ ਨੰਦੀ ਦੇ ਆਉਣ ਵਾਲੇ ਉਸ ਲੇਖ ਦਾ ਪ੍ਰਕਾਸ਼ਨ ਰੁਕਵਾ ਦਿਆਂ ਤਾਂ ਉਹ ਇਸ ਕੰਮ ਲਈ ਦਸ ਲੱਖ ਡਾਲਰ ਤੱਕ ਦੇ ਸਕਦੇ ਹਨ। ਚੰਦਰਾਸਵਾਮੀ ਨੇ ਕਿਹਾ, "ਉਹ ਜੋ ਵੀ ਮੰਗੇ, ਉਸ ਨੂੰ ਦੇ ਦਿਓ ਅਤੇ ਬਾਕੀ ਜੋ ਬਚੇ, ਉਹ ਤੁਸੀਂ ਰੱਖ ਲੈਣਾ।

ਜਦੋਂ ਮੈਂ ਉਨ੍ਹਾਂ ਨੂੰ ਮਜ਼ਾਕ ਕਰਦਿਆਂ ਹੋਇਆ ਸਵਾਲ ਕੀਤਾ ਕਿ ਕਦੇ ਜੇ ਉਨ੍ਹਾਂ ਨੂੰ ਇਹ ਪਤਾ ਲੱਗ ਜਾਵੇ ਕਿ ਮੈਂ ਹੀ ਪ੍ਰਤੀਸ਼ ਨੰਦੀ ਸੀ ਤਾਂ ਉਨ੍ਹਾਂ ਨੂੰ ਕਿਵੇਂ ਲੱਗੇਗਾ। ਚੰਦਰਾਸਵਾਮੀ ਨੇ ਜੋਰ-ਸ਼ੋਰ ਨਾਲ ਹੱਸਦਿਆਂ ਹੋਇਆਂ ਆਪਣੀਆਂ ਦੋਵੇਂ ਅੱਖਾਂ ਦੇ ਵਿਚਕਾਰਲੇ ਥਾਂ ਵੱਲ ਇਸ਼ਾਰਾ ਕਰਦਿਆਂ ਹੋਇਆਂ ਕਿਹਾ ਸੀ ਕਿ ਉਹ ਆਪਣੀ ਤੀਜੀ ਅੱਖ ਨਾਲ ਸਭ ਕੁਝ ਜਾਣਦੇ ਹਨ। ਉਹ ਆਪਣੀ ਇਸ ਸ਼ਕਤੀ ਨਾਲ ਮੇਰੇ ਭੂਤ, ਵਰਤਮਾਨ ਅਤੇ ਭਵਿੱਖ ਬਾਰੇ ਸਭ ਕੁਝ ਜਾਣ ਸਕਦੇ ਹਨ। ਉਨ੍ਹਾਂ ਨੇ ਦਾਅਵਾ ਕੀਤਾ ਕਿ ਉਨ੍ਹਾਂ ਦੀ ਨਜ਼ਰ ਤੋਂ ਕੁਝ ਵੀ ਛੁਪ ਨਹੀਂ ਸਕਦਾ ਹੈ, ਸੋ ਇਹ ਨਹੀਂ ਹੋ ਸਕਦਾ ਕਿ ਤੂੰ ਪ੍ਰਤੀਸ਼ ਨੰਦੀ ਹੋਵੇਂ।"

**ਸਾਧ-ਰਾਜਨੀਤਿਕ ਗੱਠਜੋੜ :–**

ਉਪਰੋਕਤ ਵੇਰਵੇ ਤੋਂ ਕਾਫ਼ੀ ਹੱਦ ਤੱਕ ਸਾਫ਼ ਹੋ ਜਾਂਦਾ ਹੈ ਕਿ ਚੰਦਰਾਸਵਾਮੀ ਦੀਆਂ ਯੋਗਤਾਵਾਂ ਕਿਸ ਕਿਸਮ ਦੀਆਂ ਹਨ ਅਤੇ ਪ੍ਰਧਾਨ ਮੰਤਰੀ ਪੱਧਰ ਤੀਕ ਦੇ ਸਿਆਸਤਦਾਨਾਂ ਨੇ ਉਸ ਨਾਲ ਕਿਉਂ ਏਨੀ ਨੇੜਤਾ ਬਣਾਈ ਹੋਈ ਹੈ। ਭਾਰਤੀ ਰਾਜਨੀਤੀ ਦਾ ਅਪਰਾਧੀਆਂ ਨਾਲ ਗੱਠਜੋੜ ਤਾਂ ਸਭ ਦੇ ਸਾਹਮਣੇ ਆ ਚੁੱਕਾ ਹੈ ਅਤੇ ਇਸ ਦੇ ਬਾਰੇ ਰੌਲਾ ਰੱਪਾ ਵੀ ਪੈ ਰਿਹਾ ਹੈ ਪਰ ਰਾਜਨੀਤਿਕਾਂ ਦਾ ਚੰਦਰਾਸਵਾਮੀ ਅਤੇ ਸਾਈਂ ਬਾਬੇ ਵਰਗੇ ਸਾਧ ਰੂਪੀ ਠੱਗਾਂ ਨਾਲ ਗੱਠਜੋੜ ਹੋਰ ਵੀ ਮਾੜਾ ਵਰਤਾਰਾ ਹੈ। ਵੱਡੇ ਵੱਡੇ ਰਾਜਨੀਤਿਕ ਇਹਨਾਂ ਦੇ ਡੇਰਿਆਂ ਤੇ ਜਾ ਕੇ ਇਨ੍ਹਾਂ ਸਾਧਾਂ ਦੀ ਲੋਕਾਂ ਵਿੱਚ ਭੱਲ ਬਣਾਉਂਦੇ ਹਨ। ਇਸ ਦੇ ਬਦਲੇ ਅਜਿਹੇ ਸਾਧ-ਸੰਤ ਆਪਣੇ ਸ਼ਰਧਾਲੂਆਂ ਦੇ ਵੋਟ ਬੈਂਕ ਇਹਨਾਂ ਦੀ ਝੋਲੀ ਪਾਉਂਦੇ ਹਨ ਅਤੇ ਉਪਰੋਕਤ ਕਿਸਮ ਦੀਆਂ ਸਾਜਿਸ਼ਾਂ ਸਿਰੇ ਚਾੜ੍ਹਨ ਵਿੱਚ ਹੱਥ ਵਟਾਉਂਦੇ ਹਨ। ਭਾਰਤੀ ਲੋਕਾਂ ਤੋਂ ਇਹ ਸਮੇਂ ਦੀ ਮੰਗ ਹੈ ਕਿ ਉਹ ਸਾਧਾਂ-ਸੰਤਾਂ ਦੇ ਰਵਾਇਤੀ ਪ੍ਰਭਾਵ 'ਚੋਂ ਬਾਹਰ ਆਉਂਦੇ ਹੋਏ ਅਜਿਹੇ ਸਿਆਸਤਦਾਨਾਂ ਨੂੰ ਬੁਰੀ ਤਰਾਂ ਰੱਦ ਕਰਨ ਜੋ ਲੋਕਾਂ ਦੇ ਮਸਲਿਆਂ ਨੂੰ ਸੰਬੋਧਿਤ ਹੋਣ ਦੀ ਬਜਾਏ ਚੰਦਰਾਸਵਾਮੀ ਵਰਗੇ ਅਪਰਾਧੀ ਅਤੇ ਜਾਲ੍ਹਸਾਜ਼ ਵਿਅਕਤੀਆਂ 'ਤੇ ਟੇਕ ਰੱਖਦੇ ਹਨ।

• • • • • • • • • • • • • • • • •



# ਤਰਕਸ਼ੀਲਤਾ ਦਾ ਬਾਬਾ ਬੋਹੜ – ਬਾਬਾ ਕਰਤਾਰ ਸਿੰਘ

ਆਪਣੀ ਜ਼ਿੰਦਗੀ ਦੀਆਂ 84 ਬਹਾਰਾਂ ਦੇਖ ਚੁੱਕੇ ਤਰਕਸ਼ੀਲਤਾ ਦੇ ਬਾਬਾ ਬੋਹੜ, ਨਾਮੀ ਵਿੱਦਿਆ ਦਾਨੀ ਤੇ ਦੇਸ਼ ਭਗਤ ਬਾਬਾ ਕਰਤਾਰ ਸਿੰਘ, ਸੇਵਾ ਮੁਕਤ ਮੁੱਖ ਅਧਿਆਪਕ ਤੇ ਪਿੰਡ ਸਿਵੀਆਂ, ਜ਼ਿਲ੍ਹਾ ਬਠਿੰਡਾ ਦੇ ਸਾਬਕਾ ਸਰਪੰਚ ਹਨ। ਉਹਨਾਂ ਨੇ ਸਾਰੀ ਜ਼ਿੰਦਗੀ ਅੰਧਵਿਸ਼ਵਾਸ਼ਾਂ ਵਿਰੁੱਧ ਤਰਕਸ਼ੀਲ ਪਹੁੰਚ ਰਖਦਿਆਂ ਜਦੋ-ਜਹਿਦ ਕੀਤੀ ਹੈ। ਉਹਨਾਂ ਨੇ 2 ਅਕਤੂਬਰ 1995 ਨੂੰ ਆਪਣੇ 84ਵੇਂ ਜਨਮ ਦਿਨ ਦੇ ਮੌਕੇ ਤੇ ਆਪਣੀ ਅੰਤਮ ਇੱਛਾ ਵਜੋਂ ਜੋ ਵਿਚਾਰ ਪ੍ਰਗਟ ਕੀਤੇ ਹਨ, ਉਹਨਾਂ ਨੂੰ ਕਲਮਬੰਦ ਕਰਕੇ ਅਦਾਰਾ ਤਰਕਸ਼ੀਲ ਆਪਣੇ ਪਾਠਕਾਂ ਦੇ ਰੂਬਰੂ ਪੇਸ਼ ਕਰ ਰਿਹਾ ਹੈ।

*ਅਦਾਰਾ 'ਤਰਕਸ਼ੀਲ'*

ਆਦਮੀ ਦੇ ਜਨਮ ਲੈਣ ਤੋਂ ਮਰਨ ਤੱਕ, ਵੱਖ ਵੱਖ ਮੌਕਿਆਂ ਤੇ ਬਹੁਤ ਸਾਰੀਆਂ ਫੋਕੀਆਂ ਸਮਾਜਿਕ ਰਸਮਾਂ ਰੀਤਾਂ ਕੀਤੀਆਂ ਜਾਂਦੀਆਂ ਹਨ ਜਿੰਨ੍ਹਾਂ ਦਾ ਇਨਸਾਨ ਦੀ ਸਾਰਥਕ ਜ਼ਿੰਦਗੀ ਨਾਲ ਕੋਈ ਵਾਸਤਾ ਨਹੀਂ ਹੁੰਦਾ। ਇਹ ਰਸਮਾਂ, ਜੋ ਅਸਲ ਵਿੱਚ ਆਦਮੀ ਦੇ ਜਨਮ ਤੋਂ ਪਹਿਲਾਂ ਹੀ ਸ਼ੁਰੂ ਹੋ ਜਾਂਦੀਆਂ ਹਨ ਤੇ ਮਰਨ ਤੋਂ ਕੁਝ ਸਮਾਂ ਪਿੱਛੋਂ ਤੱਕ ਜਾਰੀ ਰਹਿੰਦੀਆਂ ਹਨ, ਸਮੇਂ ਤੇ ਧਨ ਦੀ ਬਰਬਾਦੀ ਦੇ ਨਾਲ ਨਾਲ ਅੰਧਵਿਸ਼ਵਾਸ਼ ਫੈਲਾਉਣ ਦਾ ਹੀ ਸਾਧਨ ਬਣਦੀਆਂ ਹਨ। ਇਥੇ ਮੈਂ ਮੌਤ ਉਪਰੰਤ ਕੀਤੀਆਂ ਜਾਣ ਵਾਲੀਆਂ ਨਿਹਾਇਤ ਹੀ ਫੋਕੀਆਂ ਰਸਮਾਂ ਬਾਰੇ ਗੱਲ ਕਰਨੀ ਚਾਹਾਂਗਾ।

ਇਸ ਵੇਲੇ ਮੈਂ ਸਰੀਰਕ ਤੇ ਮਾਨਸਿਕ ਪੱਖ ਤੋਂ ਬਿਲਕੁਲ ਤੰਦਰੁਸਤ ਹਾਂ ਤੇ ਮੇਰੇ ਹੋਸ਼ ਹਵਾਸ ਪੂਰੀ ਤਰ੍ਹਾਂ ਕਾਇਮ ਹਨ। ਮੈਂ ਆਪਣਾ ਤੇ ਸਮਾਜ ਦਾ ਭਲਾ ਬੁਰਾ ਚੰਗੀ ਤਰ੍ਹਾਂ ਸੋਚ ਸਮਝ ਸਕਦਾ ਹਾਂ ਅਤੇ ਇਹ ਵੀ ਜਾਣਦਾ ਹਾਂ ਕਿ ਜੋ ਗੱਲ ਮੈਂ ਤੁਹਾਡੇ ਨਾਲ ਸਾਂਝੀ ਕਰਨ ਜਾ ਰਿਹਾ ਹਾਂ ਇਸਦੇ ਕੀ ਅਰਥ ਹਨ।

ਸਾਡੇ ਸਮਾਜ ਵਿੱਚ ਆਦਮੀ ਦੀ ਮੌਤ ਉਪਰੰਤ ਕੀਤੀਆਂ ਜਾਣ ਵਾਲੀਆਂ ਬੇਮਾਅਨਾ ਅਤੇ ਹੋਛੀਆਂ ਬਹੁਤ ਸਾਰੀਆਂ ਰਸਮਾਂ ਰੀਤਾਂ ਹਨ ਜੋ ਮੈਨੂੰ ਉੱਕਾ ਹੀ ਨਹੀਂ ਭਾਉਂਦੀਆਂ। ਇਸ ਲਈ ਮੈਂ ਨਹੀ ਚਾਹੁੰਦਾ ਕਿ ਮੇਰੀ ਮੌਤ ਹੋ ਜਾਣ ਪਿੱਛੋਂ ਮੈਨੂੰ ਉਹਨਾਂ ਹੀ ਰਸਮਾਂ ਰੀਤਾਂ ਨਾਲ ਨਿਵਾਜਿਆ ਜਾਵੇ, ਜਿੰਨ੍ਹਾਂ ਦਾ ਮੈਂ ਅੱਜ ਤੱਕ ਵਿਰੋਧ ਕਰਦਾ ਆਇਆ ਹਾਂ ਤੇ ਅੱਗੋਂ ਲਈ ਵੀ ਜਿੰਨੇ ਸਵਾਸ ਬਾਕੀ ਹਨ, ਕਰਦਾ ਰਹਾਂਗਾ। ਹੁਣ ਤੱਕ ਮੈਂ ਆਪਣੇ ਅੰਗਾਂ ਸਾਕਾਂ, ਸਨੇਹੀਆਂ ਤੇ ਸਾਥੀ ਸੁਧਾਰਕਾਂ ਨੂੰ ਆਪਣੇ ਵਿਚਾਰ ਟੇਢੇ ਢੰਗ ਨਾਲ ਦਸਦਾ ਆਇਆ ਹਾਂ, ਪਰ ਮੈਨੂੰ ਡਰ ਹੈ ਕਿ ਕਿਤੇ ਉਹ ਸਮਾਜਿਕ ਦਬਾਅ ਤੇ ਆਪਣੀ ਕਮਜ਼ੋਰੀ ਕਾਰਨ ਮੇਰੇ ਲਈ ਵੀ ਉਹੀ ਪੁਰਾਣਾ ਰਾਹ ਨਾ ਅਪਣਾ ਲੈਣ। ਇਸ ਲਈ ਮੈਂ ਸਿੱਧੀ ਤੇ ਸਪਸ਼ਟ ਗੱਲ ਕਰਨ ਲੱਗਾ ਹਾਂ। ਮੈਨੂੰ ਵਿਸ਼ਵਾਸ਼ ਹੈ ਕਿ ਜਦੋਂ ਮੇਰੀ ਅੰਤਿਮ ਇੱਛਾ ਸੰਬੰਧੀ ਇਹ ਲਿਖਤ, ਮੇਰੀ ਮੌਤ ਤੋਂ ਬਾਅਦ ਇਕੱਠੇ ਹੋਏ ਜਨ ਸਾਧਾਰਨ ਦੇ ਸਾਹਮਣੇ ਪੜ੍ਹ ਕੇ ਸੁਣਾਈ ਜਾਵੇਗੀ ਤਾਂ ਉਹ ਮੇਰੀ ਇਸ ਇੱਛਾ ਨੂੰ ਪੂਰੀ ਕਰਨ ਵਿੱਚ ਸਹਾਈ ਹੋਣਗੇ।

ਸੰਸਾਰ ਆਦਿ ਤੋਂ ਹੀ ਅਪੂਰਣਤਾ ਨੂੰ ਪੂਰਣਤਾ ਤੱਕ ਅਪੜਾਉਣ ਦਾ ਯਤਨ ਕਰਦਾ ਆਇਆ ਹੈ ਤੇ ਕਰਦਾ ਰਹੇਗਾ। ਪਰ ਮੇਰਾ ਯਕੀਨ ਹੈ ਕਿ ਪੂਰਣਤਾ ਅਪਹੁੰਚ ਹੈ। ਉਸ ਪੂਰਣਤਾ ਤੱਕ ਪਹੁੰਚਣ ਦੇ ਇੱਕ ਯਤਨ ਵਜੋਂ ਇਸ ਵਿੱਚ ਇੱਕ ਹੋਰ ਕੜੀ ਜੋੜਨ ਦਾ ਹੰਭਲਾ ਮਾਰਨ ਦਾ ਮੈਂ ਵੀ ਹੀਆ ਕੀਤਾ ਹੈ। ਆਸ ਹੈ ਕਿ ਤੁਸੀਂ ਇਸ ਨੂੰ ਪਰਵਾਨ ਕਰੋਗੇ।

ਪਹਿਲੀ ਗੱਲ ਤਾਂ ਮੈਂ ਇਹੀ ਚਾਹਾਂਗਾ ਕਿ ਮੈਨੂੰ ਕਿਸੇ ਵੀ ਧਰਮ ਨਾਲ ਨਾ ਜੋੜਿਆ ਜਾਵੇ। ਇਸ ਸਮੇਂ ਬਹੁਤੇ ਦੂਰ ਦੁਰੇਡੇ ਦੇ ਅੰਗਾਂ ਸਾਕਾਂ ਤੇ ਮਿੱਤਰਾਂ ਨੂੰ ਇਕੱਠੇ ਕਰਨ ਵਿੱਚ ਸਮਾਂ ਨਾ ਗੁਆਇਆ ਜਾਵੇ। ਸਾਡੇ ਸਮਾਜ ਵਿੱਚ ਮ੍ਰਿਤਕ ਦੇਹ ਨੂੰ ਇਸ਼ਨਾਨ ਕਰਾਉਣਾ ਜਰੂਰੀ ਸਮਝਿਆ ਜਾਂਦਾ ਹੈ ਪਰ ਮੇਰੇ ਲਈ ਇਹ ਕੋਈ ਜਰੂਰੀ ਨਹੀਂ ਹੈ। ਜੇ ਮੈਨੂੰ ਸਾਂਭਣ ਵਾਲਿਆਂ ਨੇ ਹੁਣ ਤੱਕ ਗੰਦਾ ਰੱਖਿਆ ਹੈ, ਜਿਵੇਂ ਕਿ ਆਮ ਹੀ ਹੁੰਦਾ ਹੈ, ਤਾਂ ਹੁਣ ਵੀ ਰਹਿਣ ਦਿਓ। ਨਾਲੇ ਨੇੜਲੇ ਤੰਦਰੁਸਤ ਅੰਗਾਂ ਸਾਕਾਂ ਨੂੰ ਕਿਸੇ ਛੂਤ ਦੀ ਬਿਮਾਰੀ ਲੱਗਣ ਦਾ ਅੰਦੇਸ਼ਾ ਨਹੀਂ ਰਹਿਣਾ ਜਿਵੇਂ ਕਿ ਅਕਸਰ ਹੀ ਡਰ ਪ੍ਰਗਟ ਕੀਤਾ ਜਾਂਦਾ ਹੈ। ਮੇਰੀ ਲਾਸ਼ ਨੂੰ ਨਵੇਂ ਨਵੇਂ ਕੱਪੜਿਆਂ, ਲੋਈਆਂ, ਕੰਬਲਾਂ, ਚਾਦਰਾਂ, ਰਜਾਈਆਂ ਨਾਲ ਲੱਦਣ ਦੀ ਬਜਾਏ ਸਿਰਫ਼ ਇੱਕੋ ਇੱਕ ਸਾਦੇ ਕੱਪੜੇ ਨਾਲ ਢਕ ਦਿੱਤਾ ਜਾਵੇ।

ਮ੍ਰਿਤਕ ਸਰੀਰ ਨੂੰ ਘਰੋਂ ਚੁੱਕ ਕੇ ਸਸਕਾਰ ਕਰਨ ਵਾਲੀ ਥਾਂ ਤੇ ਲੈ ਜਾਣ ਲਈ ਉਹੋ ਪੁਰਾਣਾ ਢੰਗ ਵਰਤ ਲਿਆ ਜਾਵੇ, ਕਿਉਂਕਿ ਇਸ ਤੋਂ ਸਸਤਾ ਤੇ ਸੁਖਾਲਾ ਢੰਗ ਹੋਰ ਕੋਈ ਮੈਨੂੰ ਨਹੀਂ ਸੁੱਝਿਆ।

ਮੈਂ ਚਾਹੁੰਦਾ ਹਾਂ ਕਿ ਸ਼ਮਸ਼ਾਨ ਭੂਮੀ ਤੱਕ ਮੈਨੂੰ ਵਿਦਾ ਕਰਨ ਲਈ ਉਨੇ ਕੁ ਬੰਦੇ ਹੀ ਜਾਣ ਜਿੰਨੇ ਚਿਖਾ ਦਾ ਪ੍ਰਬੰਧ ਕਰਨ ਲਈ ਜਰੂਰੀ ਹਨ। ਜੇਕਰ ਫਿਰ ਵੀ ਲੋਕ ਮੇਰੇ ਸਨੇਹੀਆਂ ਦੀ ਹਮਦਰਦੀ ਜਿੱਤਣ ਲਈ ਨਾਲ ਤੁਰੇ ਜਾਣ ਤਾਂ ਮੈਂ ਕੀ ਕਹਾਂ। ਮੇਰਾ ਅੰਤਿਮ ਸਫ਼ਰ ਤਾਂ ਸਿੜੀ ਕਹੀ ਜਾਣ ਵਾਲੀ ਸਵਾਰੀ ਤੇ ਹੀ ਹੋਣ ਦੀ ਆਸ ਹੈ, ਪਰ ਚੁੱਕ ਕੇ ਲਿਜਾਣ ਵਾਲੇ ਚਾਰੇ ਕਾਨ੍ਹੀਆਂ ਨੂੰ ਨੰਗੇ ਪੈਰੀਂ ਤੋਰ ਕੇ ਮੈ ਵਖਤ 'ਚ ਨਹੀਂ ਪਾਉਣਾ ਚਾਹੁੰਦਾ। ਇਸ ਲਈ ਉਹਨਾਂ ਨੂੰ ਅਰਥੀ ਚੁੱਕ ਕੇ ਲਿਜਾਣ ਵੇਲੇ ਪੈਰੋਂ ਜੁੱਤੀ ਨਹੀਂ ਲਾਹੁਣੀ ਚਾਹੀਦੀ। ਨਾਲੇ ਜਿਉਂਦੇ ਬੰਦੇ ਨੂੰ ਜੁੱਤੀ ਪਹਿਨ ਕੇ ਮਿਲਣਾ ਗਿਲਣਾ ਤੇ ਮਰੇ ਨੂੰ ਜੁੱਤੀ ਉਤਾਰ ਕੇ ਚੁੱਕਣਾ ਕਿੱਥੋਂ ਦੀ ਸਿਆਣਪ ਹੈ ? ਮੇਰੇ ਜਿੰਨੀ ਉਮਰ ਭੋਗ ਕੇ ਮਰੇ ਵਿਅਕਤੀ ਦੀ ਅਰਥੀ ਦੇ ਉੱਪਰੋਂ ਦੀ ਖਿੱਲਾਂ ਤੇ ਪੈਸੇ ਬਿਖੇਰਨ ਦਾ ਰਵੀਰਾ ਵੀ ਸਾਡੇ ਲੋਕਾਂ ਵਿੱਚ ਪ੍ਰਚਲਿਤ ਹੈ ਜੋ ਬਿਲਕੁਲ ਫਜ਼ੂਲ ਤੇ ਮਹਾਮੂਰਖਤਾ ਦੇ ਪ੍ਰਗਟਾਵੇ ਤੋਂ ਵੱਧ ਕੁਝ ਨਹੀਂ ਹੈ। ਮੇਰਾ ਸਾਰਿਆਂ ਅੱਗੇ ਸੁਝਾਉ ਹੈ ਕਿ ਇਸ ਮੂਰਖਤਾ ਤੋਂ ਬਚਿਆ ਜਾਵੇ।

ਮੇਰੀ ਅਰਥੀ ਰਾਹ ਵਿੱਚ ਲਾਹੁਣ ਤੇ ਫਿਰ ਘੜੀ ਭੰਨਣ ਵਰਗੀ ਬੇਲੋੜੀ ਰਸਮ ਕਰਨ ਦੀ ਲੋੜ ਨਹੀਂ ਹੈ। ਜਿਥੋਂ ਤੱਕ ਮੇਰੀ ਅਕਲ ਕੰਮ ਕਰਦੀ ਹੈ, ਪੁਰਾਣੇ ਸਮਿਆਂ ਵਿੱਚ ਅਗਨ ਭੇਂਟ ਕਰਨ ਲਈ ਲਿਜਾਏ ਜਾ ਰਹੇ ਮਨੁੱਖੀ ਸਰੀਰ ਦੇ ਮਰੇ ਹੋਣ ਸਬੰਧੀ ਆਖਰੀ ਤਸੱਲੀ ਲਈ, ਅਰਥੀ ਕੋਲ ਘੜਾ ਭੰਨ ਕੇ ਜੋਰਦਾਰ ਧਮਾਕਾ ਕੀਤਾ ਜਾਂਦਾ ਸੀ, ਤਾਂ ਜੋ ਧਮਾਕੇ ਨਾਲ ਸੰਭਾਵਤ ਜਿੰਦਾ ਸਰੀਰ ਵਿੱਚ ਪੈਦਾ ਹੋਣ ਵਾਲੀ ਹਰਕਤ ਨੂੰ ਨੋਟ ਕਰਕੇ ਕਿਸੇ ਅਣਹੋਣੀ ਦੇ ਵਾਪਰਨ ਤੋਂ ਬਚਿਆ ਜਾ ਸਕੇ। ਘੜੀ ਭੰਨਣ ਦੀ ਇਹ ਰਸਮ ਉਸ ਸਮੇਂ ਦੀ ਲੋੜ ਵਿੱਚੋਂ ਪੈਦਾ ਹੋਈ ਸੀ ਜਦੋਂ ਡਾਕਟਰੀ ਵਿਗਿਆਨ ਨੇ ਗਿਣਨਯੋਗ ਤਰੱਕੀ ਨਹੀਂ ਸੀ ਕੀਤੀ। ਪਰ ਅੱਜ ਡਾਕਟਰੀ ਵਿਗਿਆਨ ਦੇ ਖੇਤਰ ਵਿੱਚ ਕੀਤੀ ਗਈ ਖੋਜ ਤੇ ਤਰੱਕੀ ਬਹੁਤ ਉੱਚੀਆਂ ਸਿਖਰਾਂ ਛੂਹ ਰਹੀ ਹੈ। ਇਸ ਲਈ ਆਦਮੀ ਦੇ ਮ੍ਰਿਤਕ ਜਾਂ ਜ਼ਿੰਦਾ ਹੋਣ ਬਾਰੇ ਡਾਕਟਰ ਸਹਿਜੇ ਹੀ ਦੱਸ ਸਕਦਾ ਹੈ। ਇਸੇ ਕਰਕੇ ਕਿਸੇ ਸਮੇਂ ਲੋੜ ਵਿੱਚੋਂ ਪੈਦਾ ਹੋਈ ਘੜੀ ਭੰਨਣ ਦੀ ਰਸਮ ਅੱਜ ਬੇਲੋੜੀ ਤੇ ਫਜ਼ੂਲ ਹੈ।

ਸਸਕਾਰ ਕਰਨ ਦੀ ਥਾਂ ਕੋਈ ਵੀ ਹੋ ਸਕਦੀ ਹੈ ਪਰ ਫਿਰ ਵੀ ਪਿੰਡ ਵਿੱਚ ਇਸ ਕੰਮ ਲਈ ਮੌਜੂਦ ਹੁਣ ਵਾਲੀ ਥਾਂ ਮੈਨੂੰ ਪਸੰਦ ਨਹੀਂ ਹੈ। ਮੈਂ ਇਸ ਨੂੰ ਚੰਗਾ ਰੂਪ ਦੇਣ ਲਈ ਯਤਨ ਕਰ ਰਿਹਾ ਹਾਂ। ਜੇ ਮੇਰੀ ਚਾਹ ਅਨੁਸਾਰ ਬਣ ਗਈ ਤਾਂ ਇਹ ਵੀ ਠੀਕ ਹੈ। ਫਿਰ ਵੀ ਥਾਂ ਦੀ ਚੋਣ ਮੇਰੇ ਸਨੇਹੀਆਂ ਦੀ ਸਲਾਹ ਮੁਤਾਬਿਕ ਕਰ ਲਈ ਜਾਵੇ।

ਮੈਂ ਪਹਿਲਾਂ ਦੱਸ ਹੀ ਦਿੱਤਾ ਹੈ ਕਿ ਮੈਂ ਅੰਧਵਿਸ਼ਵਾਸ਼ਾਂ ਉੱਪਰ ਆਧਾਰਿਤ ਧਾਰਮਿਕ ਤੇ ਸਮਾਜਿਕ ਰਹੁ ਰੀਤਾਂ ਦਾ ਕਾਇਲ ਨਹੀਂ ਹਾਂ। ਉਂਜ ਹਿੰਦੂਆਂ ਜਾਂ ਸਿੱਖਾਂ ਵਾਂਗ ਮ੍ਰਿਤਕ ਸਰੀਰ ਨੂੰ ਚਿਖਾ ਉੱਪਰ ਰੱਖ ਕੇ ਸਾੜਨ ਨਾਲੋਂ ਸੌਖਾ, ਸਵੱਲਾ ਤੇ ਵਿਗਿਆਨਕ ਸਾਧਨ ਮੈਂ ਹੋਰ ਸੋਚ ਨਹੀ ਸਕਿਆ। ਇਸ ਲਈ ਹੋਰ ਬੇਮਤਲਬ ਤੇ ਨਿਗੂਣੀਆਂ ਰਸਮਾਂ ਨੂੰ ਛੱਡ ਕੇ ਮੈਨੂੰ ਸਿੱਧਾ ਚਿਖਾ ਉੱਪਰ ਹੀ ਲਿਆ ਕੇ ਰੱਖਿਆ ਜਾਵੇ। ਬੱਸ ਹੁਣ ਕੰਮ ਰਹਿ ਗਿਆ ਚੁਆਤੀ ਲਾਉਣ ਦਾ। ਇਹ ਕੰਮ ਕੋਈ ਘਰ ਦਾ ਬੰਦਾ ਕਰੇ ਜਾ ਕੋਈ ਹੋਰ ਮੈਨੂੰ ਕੋਈ ਫਰਕ ਨਹੀ ਪੈਣ ਲੱਗਾ। ਸਰੀਰ ਨੇ, ਸਮੇਤ ਬੀਮਾਰੀਆਂ ਠਮਾਰੀਆਂ ਦੇ ਜਰਮਾਂ ਦੇ, ਸੜ ਕੇ ਸੁਆਹ ਹੋ ਜਾਣਾ ਹੈ। ਮੇਰੇ ਸਸਕਾਰ ਦੇ ਮੌਕੇ ਤੇ ਪਹੁੰਚਣ ਵਾਲੇ ਸੱਜਣ ਮੇਰੀ ਬਲਦੀ ਚਿਖਾ ਵਿੱਚ ਡੱਕੇ ਤੋੜ ਕੇ ਨਾ ਸੁੱਟਣ। ਇਹ ਵੀ ਇੱਕ ਪੁਰਾਣੀ ਰਸਮ ਹੈ ਜੋ ਲੋੜ ਵਿੱਚੋਂ ਪੈਦਾ ਹੋਈ ਸੀ, ਜਦੋਂ ਮੁਰਦੇ ਦੇ ਨਾਲ ਜਾਣ ਵਾਲੇ ਲੋਕ ਚਿਖਾ ਲਈ ਲੱਕੜਾਂ ਚੁੱਕ ਕੇ ਲਿਜਾਂਦੇ ਸਨ। ਭਾਰਤ ਦੇ ਕਈ ਸੂਬਿਆਂ ਵਿੱਚ ਇਹ ਰਿਵਾਜ ਅਜੇ ਵੀ ਚਾਲੂ ਹੈ ਪਰ ਹੈ ਉਥੇ ਜਿੱਥੇ ਲੱਕੜਾ ਢੋਣ ਦੇ ਸਾਧਨ ਘੱਟ ਹਨ ਤੇ ਰਸਤੇ ਵੀ ਨਹੀਂ ਬਣੇ ਹੋਏ। ਹੁਣ ਇਸ ਬੇਲੋੜੀ ਰਸਮ ਨੂੰ ਗਲ ਨਾਲ ਲਾਈ ਫਿਰਨਾ ਕਿੱਥੋਂ ਦੀ ਸਿਆਣਪ ਹੈ ? ਬਲਦੀ ਚਿਖਾ 'ਚ ਸਿਰਫ਼ ਮੇਰੇ ਕਪਾਲ ਵਿੱਚ ਹੀ ਰਸਮੀ ਕੁੱਢਣ ਨਾ ਮਾਰਿਆ ਜਾਵੇ ਸਗੋਂ ਸਾਰੇ ਸਰੀਰ ਨੂੰ ਹੀ ਅੱਗ ਦੀਆਂ ਲਾਟਾਂ ਤੇ ਲੋਟ ਕਰਕੇ ਸਾੜਿਆ ਜਾਵੇ ਤਾਂ ਕਿ ਇਹ ਕੰਮ ਜਲਦੀ ਵੀ ਹੋ ਜਾਵੇ ਤੇ ਬਾਲਣ ਵੀ ਘੱਟ ਲੱਗੇ।

ਸਸਕਾਰ ਕਰਨ ਉਪਰੰਤ ਅਰਥੀ ਦੇ ਨਾਲ ਜਾਣ ਵਾਲੇ ਸ਼ਮਸ਼ਾਨ ਭੂਮੀ ਦੇ ਨੇੜੇ ਕਿਸੇ ਛੱਪੜ ਜਾਂ ਤਲਾਬ ਵਿੱਚੋਂ ਮੂੰਹ ਹੱਥ ਧੋਂਦੇ ਹਨ ਭਾਵੇਂ ਉਹ ਪਾਣੀ ਕਿੰਨਾ ਵੀ ਗੰਦਾ ਕਿਉਂ ਨਾ ਹੋਵੇ। ਇਹ ਮਈਅਤ ਦੇ ਨਾਲ ਜਾਣ ਵਾਲਿਆਂ ਦੀ ਆਪਣੇ ਆਪ ਨੂੰ 'ਪਵਿੱਤਰ' ਕਰਨ ਦੀ ਰਸਮ ਹੈ। ਪਰ ਜਿੰਨ੍ਹਾਂ ਨੇ ਮੁਰਦੇ ਨੂੰ ਛੂਹਿਆ ਤੱਕ ਨਹੀ ਉਹ ਕਿਹੜੀ ਬੀਮਾਰੀ ਤੋਂ ਬਚਾਅ ਕਰ ਰਹੇ ਹਨ ? ਸ਼ਾਇਦ ਹਰ ਕੰਮ ਵਿੱਚ ਦਿਖਾਵਾ ਕਰਨਾ ਅਸੀਂ ਜਰੂਰੀ ਰਸਮ ਹੀ ਬਣਾ ਲਿਆ ਹੈ। ਜੇਕਰ ਕਿਸੇ ਦੀ ਸਰੀਰ ਨੂੰ ਸਾਫ਼ ਕਰਨ ਦੀ ਜਰੂਰਤ ਵੀ ਹੈ ਤਾ ਉਹ ਘਰ ਜਾ ਕੇ ਸਾਫ਼ ਪਾਣੀ ਵਰਤੇ, ਪਸ਼ੂਆ ਦੀ ਵਰਤੋਂ ਵਿੱਚ ਆਉਣ ਵਾਲੇ ਛੱਪੜ ਦੇ ਪਾਣੀ ਨੂੰ ਵਰਤ ਕੇ ਪਸ਼ੂ ਕਿਉ ਬਣੇ ?

ਮੈਂ ਚੁਰਾਸੀ ਲੱਖ ਕਹੀਆਂ ਜਾਂਦੀਆਂ ਜੂਨਾਂ ਦੇ ਕਿਸੇ ਆਵਾਗਮਨ ਦੇ ਗਧੀ ਗੇੜ ਵਿੱਚ ਵਿਸ਼ਵਾਸ਼ ਨਹੀਂ ਰਖਦਾ। ਇਸ ਲਈ ਮੈਨੂੰ ਕਿਸੇ ਮੁਕਤੀ ਦੀ ਵੀ ਚਾਹ ਨਹੀ ਹੈ। ਨਾ ਮੈਂ ਕਿਸੇ ਸੁਰਗ ਜਾਂ ਨਰਕ ਦੀ ਹੋਂਦ ਨੂੰ ਸਵੀਕਾਰ ਕਰਦਾ ਹਾਂ ਤੇ ਨਾ ਹੀ ਅਖੌਤੀ ਧਰਮਰਾਜ ਦੀਆਂ ਕਚਹਿਰੀਆਂ ਵਿੱਚ ਪੇਸ਼ੀ ਭੁਗਤਣ ਦਾ ਮੇਰੇ ਮਨ ਤੇ ਕੋਈ ਬੋਝ ਹੈ। ਜਿਸ ਚੀਜ਼ ਦੀ ਹੋਂਦ ਹੀ ਨਹੀਂ ਫਿਰ ਉਸਦਾ ਡਰ ਕਾਹਦਾ ? ਇਸ ਲਈ ਮੇਰੇ ਫੁੱਲ ਚੁਗ ਕੇ ਹਰਿਦੁਆਰ ਜਾਂ ਕੀਰਤਪੁਰ ਲਿਜਾ ਕੇ ਜਲ ਪ੍ਰਵਾਹ ਕਰਨ ਨਾਲ ਮੇਰਾ ਜਾਂ ਮੇਰੇ ਪਰਿਵਾਰ ਦਾ ਕੁਝ ਨਹੀਂ ਸੰਵਰਨਾ ਤੇ ਨਾ ਹੀ ਪਾਠ ਰਖਾਉਣ, ਗਰੁੜ ਖੁਲ੍ਹਾਉਣ ਜਾਂ ਜਗਰਾਤਾ ਕਰਵਾਉਣ ਦਾ ਕੋਈ ਫਾਇਦਾ ਹੋਣ ਹੈ। ਸਗੋਂ ਉਲਟਾ, ਇਹ ਫਜ਼ੂਲ ਰਸਮਾਂ ਮੇਰੇ ਸਨੇਹੀਆਂ ਦੇ ਸਮੇਂ ਤੇ ਧਨ ਦੀ ਬਰਬਾਦੀ ਤਾਂ ਹੋਣਗੀਆਂ ਹੀ, ਨਾਲ ਹੀ ਅਸੀਂ ਸਮਾਜ ਵਿੱਚ ਅੰਧਵਿਸ਼ਵਾਸ਼ ਦੇ ਦੋਸ਼ੀ ਵੀ ਹੋ ਨਿੱਬੜਾਂਗੇ। ਇਸ ਕਰਕੇ ਮੇਰੀ ਬੇਨਤੀ ਹੈ ਕਿ ਮੇਰੇ ਹਮਦਰਦ ਤਕੜੇ ਜੇਰੇ ਨਾਲ ਉਪਰੋਕਤ ਬੇਕਾਰ ਸਮਾਜਿਕ ਤੇ ਧਾਰਮਿਕ ਰਸਮਾਂ ਤੋਂ ਬਚਣ। ਭਾਵੇਂ ਫੁੱਲ ਚੁਗਣ ਦੀ ਤਾਂ ਲੋੜ ਨਹੀ ਪਰ ਉਹਨਾਂ ਦਾ ਉਥੇ ਪਏ ਰਹਿਣਾ ਵੀ ਸੋਭਦਾ ਨਹੀਂ ਹੈ। ਚਾਹੋ ਤਾਂ ਇਹਨਾਂ ਨੂੰ ਡੂੰਘੇ ਟੋਏ ਵਿੱਚ ਦਬਾ ਦਿਓ ਤੇ ਜਾਂ ਫਿਰ ਕਿਸੇ ਸੂਏ, ਕੱਸੀ ਜਾਂ ਦਰਿਆ ਆਦਿ ਵਿੱਚ ਰੋੜ੍ਹ ਦਿਓ। ਮੇਰੇ ਮੁਤਾਬਿਕ ਇਸ ਕੰਮ ਦਾ ਇਥੇ ਹੀ ਖਾਤਮਾ ਕਰ ਦਿਓ।



ਸੋਗ ਕਰਨ ਦਾ ਸਮਾਂ ਤਿੰਨ ਦਿਨ ਤੋਂ ਵਧਾਇਆ ਨਾ ਜਾਵੇ। ਸਾਕ ਸਬੰਧੀ ਵੀ ਉਨੇ ਕੁ ਹੀ ਆਉਣ ਜਿੰਨ੍ਹਾਂ ਦਾ ਘਰਦਿਆਂ ਨਾਲ ਨੇੜਲਾ ਸਬੰਧ ਹੈ। ਉਹਨਾਂ ਮਰਦਾਂ–ਔਰਤਾਂ ਦੀਆਂ ਟਰਾਲੀਆਂ, ਟੈਂਪੂ, ਕਾਰਾਂ, ਜੀਪਾਂ ਭਰ ਲਿਆਉਣਾ ਕਿੱਥੋਂ ਦੀ ਸਿਆਣਪ ਹੈ ਜਿੰਨ੍ਹਾਂ ਨੇ ਜਿੰਦਗੀ ਵਿੱਚ ਕਦੇ ਮੈਨੂੰ ਵੇਖਿਆ ਸੁਣਿਆ ਨਹੀਂ ? ਨਾ ਉਹ ਮੇਰੇ ਗੁਣਾਂ ਔਗੁਣਾਂ ਨੂੰ ਜਾਣਦੇ ਹਨ ਤੇ ਨਾ ਹੀ ਉਹਨਾਂ ਨੂੰ ਮੇਰੇ ਨਾਲ ਕੋਈ ਹਮਦਰਦੀ ਹੈ। ਇਹ ਨਿਰਾ ਵਿਖਾਵਾ ਹੈ ਤੇ ਵਿਖਾਵੇ ਦੀਆਂ ਕੋਝੀਆਂ ਰਸਮਾਂ ਦੇ ਮੈਂ ਮੂਲੋਂ ਹੀ ਵਿਰੁੱਧ ਹਾਂ। ਆਉਣ ਵਾਲੇ ਚੋਣਵੇਂ ਰਿਸ਼ਤੇਦਾਰਾਂ ਤੇ ਅੰਗਾਂ–ਸਾਕਾਂ ਨੂੰ ਚਾਹੀਦਾ ਹੈ ਕਿ ਉਹ ਘਰਦਿਆਂ ਦੀਆਂ ਤਕਲੀਫ਼ਾਂ ਸੁਣਨ, ਉਹਨਾਂ ਦੇ ਉਪਾਅ ਸੁਝਾਉਣ ਤੇ ਹੋ ਸਕਦੀ ਮਦਦ ਕਰਨ ਤਾਂ ਕਿ ਉਹਨਾਂ ਦਾ ਧੀਰਜ ਬੱਝ ਸਕੇ। ਰੋਣ ਧੋਣ ਤੇ ਰਸਮੀ ਵੈਣ ਪਾਉਣ ਤੋਂ ਮੈਂ ਸਖਤੀ ਨਾਲ ਵਰਜਦਾ ਹਾਂ ਤੇ ਮੇਰੀ ਇਸ ਨਸੀਹਤ ਰੂਪੀ ਇੱਛਾ ਤੇ ਵਿਸ਼ੇਸ਼ ਧਿਆਨ ਦਿੱਤਾ ਜਾਵੇ।

ਮੇਰੀ ਮੌਤ ਤੋਂ ਪਿੱਛੋਂ ਮੇਰੀ ਕੋਈ ਮੜ੍ਹੀ ਥੜ੍ਹੀ ਬਣਾ ਕੇ ਮੇਰਾ ਨਿਰਾਦਰ ਨਾ ਕੀਤਾ ਜਾਵੇ। ਨਾ ਹੀ ਮੇਰੀ ਮੌਤ ਤੇ ਲੱਡੂ–ਜਲੇਬੀਆਂ ਦੇ ਲੰਗਰ ਚਲਾ ਕੇ ਜਸ਼ਨ ਮਨਾਏ ਜਾਣ। ਮੇਰੀ ਕਿਸੇ ਕਿਸਮ ਦੀ ਪੂਜਾ ਜਾਂ ਮਨੌਤ ਵੀ ਨਾ ਕੀਤੀ ਜਾਵੇ। ਇਹ ਸਭ ਮ੍ਰਿਤਕ ਦੀ ਬੇਇੱਜ਼ਤੀ ਕਰਨ ਦੇ ਤੁਲ ਹੈ। ਕਿਉਂਕਿ ਜੇ ਮੈਂ ਲਗਭਗ ਇੱਕ ਸਦੀ ਜਿੰਨੀ ਲੰਮੀ ਜਿੰਦਗੀ ਮਾਣ ਕੇ ਕਿਸੇ ਦਾ ਕੁਝ ਬਣਾ ਜਾਂ ਵਿਗਾੜ ਨਹੀਂ ਸਕਿਆ ਤਾਂ ਮਰ ਕੇ ਵੀ ਕੁਝ ਨਹੀਂ ਕਰ ਸਕਦਾ। ਜੇਕਰ ਇਸ ਮੌਕੇ ਤੇ ਖਰਚ ਕਰਨ ਦੀ ਇੱਛਾ ਤੇ ਸਮਰੱਥਾ ਹੋਵੇ ਤਾਂ ਇਹ ਪੈਸਾ ਮੇਰੇ ਆਦਰਸ਼ਾਂ ਤੇ ਵਿਚਾਰਾਂ ਦੇ ਪ੍ਰਚਾਰ ਤੇ ਸੰਚਾਰ ਲਈ ਹੀ ਕੀਤਾ ਜਾਵੇ, ਜਿਸ ਨਾਲ ਸਮਾਜ ਦਾ ਭਲਾ ਹੋਵੇ।

ਮੇਰੇ ਪਿਆਰੇ ਮਿਹਰਬਾਨ ਲੋਕੋ, ਮੁਆਫ਼ ਕਰਨਾ, ਮੈਂ ਤੁਹਾਡੇ ਵਿਸ਼ਵਾਸ਼ ਅਨੁਸਾਰ ਤੁਹਾਡੇ ਉਸ ਰੱਬ ਨੂੰ ਮੰਨਣ ਤੋਂ ਮੁਨਕਰ ਹਾਂ ਜੋ ਹੜ੍ਹ ਲਿਆਉਂਦਾ ਹੈ ਤੇ ਭਿਆਨਕ ਜੰਗਾਂ ਕਰਵਾਉਂਦਾ ਹੈ। ਮੇਰਾ ਰੱਬ, ਮੇਰੇ ਅੰਦਰ ਲਟ ਲਟ ਬਲਦੀ ਸੱਚਾਈ ਤੇ ਲੋਕ ਸੇਵਾ ਦੀ ਭਾਵਨਾ ਹੈ ਜਿਸ ਨੇ ਜੀਵਨ ਭਰ ਮੇਰੀ ਅਗਵਾਈ ਕੀਤੀ, ਹਮਰਾਹੀਆਂ ਦੀ ਸੇਵਾ ਤੇ ਸਹਾਇਤਾ ਕਰਵਾਈ ਅਤੇ ਸੱਚਾ ਸੁੱਚਾ ਜੀਵਨ ਬਤੀਤ ਕਰਨ ਲਈ ਪ੍ਰੇਰਤ ਕੀਤਾ। ਸੱਚ ਦੀ ਇਹ ਚਿਣਗ ਤੁਹਾਡੇ ਅਤੇ ਮੇਰੇ ਸਮੇਤ ਸਭ ਵਿੱਚ ਮੌਜੂਦ ਹੈ। ਲੋੜ ਹੈ ਇਸ ਨੂੰ ਪਛਾਣ ਕੇ ਅਮਲ ਕਰਨ ਤੇ ਅਗਾਂਹ ਵੱਲ ਵਿਕਾਸ ਕਰਨ ਦੀ।

ਅੱਛਾ ਸਨੇਹੀ ਸੱਜਣੋਂ, ਅਲਵਿਦਾ !

---

## ਕਿਸਮਤ ਪੁੜੀ

*ਸੁਖਵਿੰਦਰ ਘੋਲੀਆ*

ਬਰਸਾਤੀ ਖੁੰਬਾਂ ਦੀ ਤਰ੍ਹਾਂ ਸਮਾਜ ਦੇ ਪਿੰਡੇ ਤੇ ਉੱਗੇ ਇਹਨਾ ਅਣਗਿਣਤ 'ਬਾਬਿਆਂ' ਦੇ ਵਾਂਗ ਹੀ ਮੇਰੇ ਪਿੰਡ ਦੇ ਬਾਹਰਵਾਰ ਪੁਰਾਣੀਆਂ ਕਬਰਾਂ ਵਿੱਚ ਇੱਕ 'ਬਾਬੇ' ਨੇ ਸਿਰ ਕੱਢਿਆ ਹੈ। ਇੱਕ ਦਿਨ ਤੇ ਇੱਕ ਰਾਤ ਦਰਖਤ ਦੇ ਟਾਹਣੇ ਨਾਲ ਰੱਸਾ ਲਮਕਾ ਕੇ ਉਸ ਉੱਪਰ ਹਿੱਕ ਦੇ ਭਾਰ ਖੜ੍ਹ ਅਤੇ ਸਰਦੀਆਂ ਦੀ ਰੁੱਤ ਵਿੱਚ ਛੱਪੜ ਦੇ ਪਾਣੀ ਨਾਲ ਨਹਾ ਕੇ ਇਸ 'ਚਾਲਬਾਜ਼' ਨੇ ਆਪਣੇ ਅੰਦਰ 'ਗੈਬੀ ਸ਼ਕਤੀ' ਦਾ ਪ੍ਰਗਟਾਵਾ ਕਰ ਅਨੇਕਾਂ 'ਮੂਰਖ' ਲੋਕਾਂ ਨੂੰ 'ਮਹਾਮੂਰਖ' ਬਣਾਇਆ।

'ਛੱਤੋ ਬਾਬੇ' ਦੇ ਨਾਂ ਨਾਲ ਜਾਣਿਆ ਜਾਂਦਾ ਇਹ 'ਨੌਸਰਬਾਜ਼' ਪਹਿਲਾਂ ਲੋਕਾਂ ਦੇ ਪਸ਼ੂਆਂ ਦੇ ਖੁਰੀਆਂ ਲਗਾਉਂਦਾ ਤੇ ਵਾਲ ਲਾਹੁੰਦਾ ਹੁੰਦਾ ਸੀ।

'ਗੈਬੀ ਸ਼ਕਤੀ' ਤੇ 'ਕਰਨੀ' ਨਾਲ ਲੋਕਾਂ ਦੇ ਦੁੱਖ ਦੂਰ ਕਰਨ ਤੇ 'ਕਿਸਮਤ ਖੋਲ੍ਹਣ' ਵਾਲਾ ਇਹ 'ਬਾਬਾ' ਇੱਕ ਦਿਨ ਆਪਣੀ ਹੀ ਕਿਸਮਤ ਨਾ ਖੋਲ੍ਹ ਸਕਿਆ।

ਹੋਇਆ ਇੰਜ ਕਿ ਇੱਕ ਦੁਕਾਨ ਉੱਪਰ ਕਿਸਮਤ ਪੁੜੀ ਦੇ ਨਾਂ ਨਾਲ ਜਾਣੀ ਜਾਂਦੀ ਲਾਟਰੀ ਵਿੱਚ ਦੋ ਆਕਰਸ਼ਕ ਵਾਲ ਕਲਾਕ ਸਨ। ਜਿੰਨ੍ਹਾਂ ਨੇ 'ਬਾਬੇ' ਨੂੰ, ਆਪਣੇ ਵੱਲ ਖਿੱਚਿਆ। ਪਰਚੀ ਇੱਕ ਰੁਪਏ ਦੀ ਇੱਕ ਸੀ। 'ਬਾਬੇ' ਨੇ ਆਪਣੇ 'ਅਖੌਤੀ ਗੁਰੂ' ਨੂੰ ਯਾਦ ਕਰਕੇ ਤੇ 'ਮੰਤਰ ਪੜ੍ਹ' ਲਾਟਰੀ ਸਾਹਮਣੇ ਚੌਕੜੀ ਮਾਰ ਲਈ। 'ਬਾਬੇ' ਨੇ ਪੂਰੇ 27 ਰੁਪਏ ਦੀਆਂ 27 ਪਰਚੀਆਂ ਪੁੱਟੀਆਂ ਪਰ ਇਹਨਾਂ ਵਿੱਚੋਂ ਕੁਝ ਨਾ ਨਿਕਲਿਆ। ਅਖੀਰ 'ਬਾਬਾ' ਸ਼ਰਮਿੰਦਾ ਹੁੰਦਾ ਹੋਇਆ ਕੱਪੜੇ ਝਾੜ ਕੇ ਉੱਠ ਤੁਰਿਆ।

*ਫਿਲਾਸਫ਼ੀ/ਮਨੋਵਿਗਿਆਨ :-*

# ਦੋ ਸੰਸਾਰ ਦ੍ਰਿਸ਼ਟੀਕੋਣਾਂ ਵਿਚਲਾ ਸੰਘਰਸ਼-4
# ਮਨੁੱਖੀ ਸਰੀਰ – ਸਮੁੱਚਤਾ ਅਤੇ ਭਾਗ

*ਬਲਵਿੰਦਰ ਬਰਨਾਲਾ*

ਪੈਦਾਵਾਰੀ ਸ਼ਕਤੀਆਂ ਦੇ ਸਿਰੇ ਦੇ ਨੀਵੇਂ ਪੱਧਰ ਕਰਕੇ ਭੂਤਕਾਲ ਵਿੱਚ ਮਨੁੱਖੀ ਸਰੀਰ ਸਬੰਧੀ ਸਮਝ ਬਹੁਤ ਹੀ ਪੇਤਲੀ ਅੰਤੇ ਸਾਧਾਰਣ ਪੱਧਰ ਦੀ ਸੀ। ਜਿਉਂ ਹੀ ਪੈਦਾਵਾਰੀ ਵਿਕਾਸ, ਜਮਾਤੀ ਸੰਘਰਸ਼ ਅਤੇ ਵਿਗਿਆਨਕ ਖੋਜਾਂ ਹੋਰ ਤਿੱਖੇ ਰੂਪ ਵਿੱਚ ਉਭਰਨ ਲੱਗੇ ਤਾਂ ਮਨੁੱਖੀ ਸਰੀਰ ਸ਼ਬੰਧੀ ਸਮਝ ਸਤਹੀ ਪੱਧਰ ਤੋਂ ਉੱਠਕੇ ਵਿਗਿਆਨਿਕ ਲੀਹਾਂ ਉੱਪਰ ਆਉਣ ਲੱਗੀ। ਮੌਤ, ਬੀਮਾਰੀ, ਜਨਮ ਆਦਿ ਸਬੰਧੀ ਘੋਖਵੀਆਂ ਪੜਤਾਲਾਂ ਹੋਣ ਲੱਗੀਆਂ। ਥੋਥੇ ਆਧਾਰਹੀਣ ਵਿਚਾਰ ਇੱਕ ਇੱਕ ਕਰਕੇ ਕਿਰਦੇ ਗਏ ਅਤੇ ਸਥਾਈ ਵਿਚਾਰ ਇਹਨਾਂ ਦਾ ਸਥਾਨ ਲੈਣ ਲੱਗੇ।

11ਵੀਂ ਅਤੇ 12ਵੀ ਸਦੀ ਵਿੱਚ ਚੀਨ ਵਿੱਚ ਅਸਲੀ ਜੀਵਨ ਤੋਂ ਮਨੁੱਖੀ ਜੀਵਨ ਦੇ ਚਾਰਟ ਤਿਆਰ ਕੀਤੇ ਗਏ। ਮਨੁੱਖੀ ਸਰੀਰ ਦੀ ਹੋਂਦ ਸਬੰਧੀ ਪਦਾਰਥਵਾਦੀ ਨਜ਼ਰੀਆ ਹੋਰ ਵਧੇਰੇ ਨਿਖਰਕੇ ਸਾਹਮਣੇ ਆਉਣ ਲੱਗਾ। ਇਸਦੇ ਉਲਟ ਕਨਫਿਊਸ਼ੀਅਸ-ਵਾਦੀਆਂ ਨੇ ਸਿੱਖਿਆ ਨੂੰ ਰੀਤੀਆਂ ਅਤੇ ਰਸਮਾਂ ਵਿੱਚ ਬੰਨ੍ਹਕੇ ਚਲਾਉਣ ਦਾ ਯਤਨ ਕੀਤਾ। ਸਰੀਰ ਨੂੰ ਇੱਕ ਅਦਿੱਖ ਪਰਾਭੌਤਿਕ ਸ਼ਕਤੀ ਦਾ ਅੰਗ ਮੰਨਣਾ ਅਤੇ ਇਸਦੇ ਮਰਨ ਤੇ ਜਸ਼ਨ ਕਰਨੇ, ਤੂਤੀਆਂ ਵਜਾਉਣਾਂ, ਵੰਸ਼ਕ ਭਗਤੀਵਾਦ ਨੂੰ ਹਵਾ ਦੇਣੀ ਆਦਿ ਗੱਲਾਂ ਨੇ ਸਰੀਰ ਢਾਂਚੇ ਦੇ ਵਿਕਾਸ ਸਬੰਧੀ ਖੋਜਾਂ ਵਿੱਚ ਅਨੇਕਾਂ ਅੜਿੱਕੇ ਖੜ੍ਹੇ ਕੀਤੇ। 15ਵੀਂ ਸਦੀ ਦੇ ਅੰਤ ਤੇ ਪੱਛਮੀ ਮੁਲਕਾਂ ਅੰਦਰ ਪੈਦਾਵਾਰੀ ਸ਼ਕਤੀਆਂ ਦੇ ਵਿਕਾਸ ਨੇ ਪ੍ਰਾਕਿਰਤਿਕ ਵਿਗਿਆਨ (Natural Science) ਨੂੰ ਕਾਫ਼ੀ ਤਕੜਾ ਹੁਲਾਰਾ ਦਿੱਤਾ। ਮਨੁੱਖੀ ਸਰੀਰ ਸਬੰਧੀ ਸਮਝ ਪੂਰੀ ਤਰ੍ਹਾਂ ਗਤੀਸ਼ੀਲ ਸੰਘਰਸ਼ ਨਾਲ ਭਰ ਗਈ। ਆਪਣੀ ਸਥਿਰਤਾ ਲਈ ਪ੍ਰਾਕਿਰਤਿਕ-ਵਿਗਿਆਨ ਨੇ ਆਪਣੇ ਸ਼ਹੀਦ ਪੈਦਾ ਕੀਤੇ ਤੇ ਘੋਖ ਪੜਤਾਲਾਂ ਤੇ ਟੇਕ ਰੱਖਣ ਵਾਲੇ ਕੈਦੀ ਪੈਦਾ ਕੀਤੇ। 1543 ਈ: ਵਿੱਚ ਕਾਪਰਨੀਕਸ ਵੱਲੋਂ ਆਪਣਾ ਥੀਸਸ 'ਆਕਾਸ਼ੀ ਪਿੰਡਾਂ ਦੀ ਗਤੀ ਦਾ ਸਿਧਾਂਤ' ਪੇਸ਼ ਕੀਤਾ ਤੇ ਵਿਸਾਲੀਅਸ਼ ਨੇ 'ਮਨੁੱਖੀ ਸਰੀਰ ਦੀ ਬਣਤਰ' ਕਿਤਾਬ ਸੰਪਾਦਕ ਕੀਤੀ। ਇਹ ਚਰਚ ਸਮਰਥਕਾਂ ਲਈ ਚੈਲਿੰਜ ਵਜੋਂ ਉੱਭਰੇ। ਵਿਸਾਲੀਅਸ ਨੇ ਧਾਰਮਿਕ ਪਾਬੰਦੀਆਂ ਦੀ ਪ੍ਰਵਾਹ ਨਾ ਕਰਦਿਆਂ ਮੁਰਦਾ ਸਰੀਰਾਂ ਦੀ ਚੀਰਫਾੜ ਕੀਤੀ, ਝੂਠੇ ਸਿਧਾਂਤਾਂ ਦੇ ਪਰਦੇ ਉਧੇੜਨ ਲਈ ਉਸਨੇ ਅਨੇਕਾਂ ਹੋਰ ਵਿਗਿਆਨਿਕ ਪੜਤਾਲਾਂ ਕੀਤੀਆਂ। ਉਸਨੂੰ ਜਿਥੇ ਆਰਥਿਕ ਔਕੜਾਂ ਦਾ ਸਾਹਮਣਾ ਕਰਨਾ ਪਿਆ ਉਥੇ ਉਸ ਉੱਪਰ ਸਰੀਰਕ ਹਮਲੇ ਵੀ ਕੀਤੇਗਏ। ਇਥੋਂ ਤੱਕ ਕਿ ਧਾਰਮਿਕ ਕੱਟੜਪੰਥੀਆਂ ਵਲੋਂ ਉਸਨੂੰ ਆਪਣੀ ਪੋਜੀਸ਼ਨ ਸਪਸ਼ਟ ਕਰਨ ਲਈ ਮਜਬੂਰ ਕੀਤਾ ਗਿਆ। ਅਖੀਰ ਮੌਤ ਦੀ ਸਜ਼ਾ ਸੁਣਾਈ ਗਈ। 1553 ਵਿੱਚ ਹੀ ਸਰਵੇਟਸ ਕੈਲਵਿਨ ਨੂੰ ਬੰਨ੍ਹਕੇ ਸਾੜ ਦਿੱਤਾ ਗਿਆ। ਕਿਉਂ ਕਿ ਉਸਨੇ ਖੂਨ-ਪ੍ਰਣਾਲੀ ਸਬੰਧੀ ਕੀਤੀਆਂ ਆਪਣੀਆਂ ਖੋਜਾਂ ਕਾਰਨ ਬਹੁਤ ਸਾਰੀਆਂ ਸਚਾਈਆਂ ਉਘਾੜੀਆਂ ਸਨ। ਚੀਨੀ ਸਰੀਰ ਵਿਗਿਆਨੀ ਵਾਂਗ-ਚੁੰਗ-ਜੇਨ ਨੇ ਇਸੇ ਲਾਈਨ ਦੀ ਪੈਰਵਾਈ ਕਰਦਿਆਂ 19ਵੀ ਸਦੀ ਵਿੱਚ ਮੁਰਦਿਆਂ ਦੇ ਸਰੀਰਾਂ ਉੱਪਰ ਚੀਰਫਾੜ ਦੁਆਰਾ ਅਨੇਕਾਂ ਹੋਰ ਤੱਕ ਸਾਹਮਣੇ ਲਿਆਂਦੇ। ਉਸਨੇ ਆਪਣੀ ਕਿਤਾਬ 'ਮੈਡੀਕਲ ਕਲਾਵਾਂ ਵਿੱਚ ਗਲਤੀਆਂ ਦਾ ਸੁਧਾਰ' (Correcting Errors in Medical Arts) ਲਿਖੀ। ਕਨਫਿਊਸੀਅਸ ਅਤੇ ਮੈਨਸੀਅਸ ਵਲੋਂ ਉਸਦਾ ਸਖਤ ਵਿਰੋਧ ਕੀਤਾ ਗਿਆ। ਉਸਨੂੰ ਮਨੁੱਖਤਾ ਵਿਰੋਧੀ, ਬਦਮਾਸ਼ ਅਤੇ ਕਾਫ਼ਰ ਦੇ ਫਤਵੇ ਕਿੱਤੇ ਗਏ। ਇਤਿਹਾਸ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਮਨੁੱਖੀ ਸਰੀਰ ਸਬੰਧੀ ਠੀਕ ਸਮਝ ਦਾ ਵਿਕਾਸ ਤਿੱਖੀਆਂ ਸੰਘਰਸ਼ਮਈ ਹਾਲਤਾਂ ਵਿੱਚ ਵੀ ਨਿਰੰਤਰ ਜਾਰੀ ਰਿਹਾ।

17ਵੀਂ ਸਦੀ ਵਿੱਚ ਹਾਰਵੇ ਵੱਲੋਂ ਖੂਨ-ਚੱਕਰ ਉੱਪਰ ਆਪਣਾ ਥੀਸਸ ਤਿਆਰ ਕੀਤਾ ਗਿਆ। ਉਸਨੂੰ ਵੀ ਸਰੀਰਕ ਹਮਲਿਆਂ ਦਾ ਸਾਹਮਣਾ ਕਰਨਾ ਪਿਆ ਪਰੰਤੂ ਉਸਨੇ ਸਰੀਰ-ਵਿਗਿਆਨ ਦੇ ਖੇਤਰ ਅੰਦਰ ਇੱਕ ਹੋਰ ਮੀਲ ਪੱਥਰ ਜੋੜਿਆ। ਇਸਤੋਂ ਬਾਅਦ ਸਰੀਰ ਦੀਆਂ ਹੋਰ ਪ੍ਰਣਾਲੀਆਂ ਉੱਪਰ ਵੀ ਖੋਜਾਂ ਹੋਣ ਲੱਗੀਆਂ। 1830 ਵਿੱਚ ਸੈਲ-ਸਿਧਾਂਤ ਦੇ ਸਾਹਮਣੇ ਆਉਣ ਨਾਲ ਇੱਕ ਮਹੱਤਵਪੂਰਨ ਪੜਾਅ ਦੀ ਸ਼ੁਰੂਆਤ ਹੋਈ। ਇਸਨੇ ਇਸ ਟੈਸਟ ਰਾਹੀਂ ਇਹ ਤੱਥ ਉਘਾੜਿਆ ਕਿ ਸਾਰੇ ਸਰੀਰਕ-ਪ੍ਰਬੰਧ ਸਿਵਾਏ ਦਿਮਾਗੀ ਪ੍ਰਣਾਲੀ ਦੇ ਮਨੁੱਖੀ ਸਰੀਰ ਦੀ ਸਮੁਚਤਾ ਦੇ ਸੰਦਰਭ ਵਿੱਚ ਪੂਰਣ-ਸਮੁਚਤਾ ਹਾਸਲ ਕਰ ਲੈਂਦੇ ਹਨ। ਦਿਮਾਗੀ ਪ੍ਰਬੰਧ ਜਦੋਂ ਇੱਕ ਖਾਸ ਹੱਦ ਤੱਕ ਵਿਕਸਿਤ ਹੋ ਜਾਂਦਾ ਹੈ ਤਾਂ ਇਸਤੋਂ ਬਾਅਦ ਸਰਲ ਤੋਂ ਗੁੰਝਲਦਾਰ ਪ੍ਰਕਿਰਿਆਵਾਂ ਵੱਲ ਇਸਦੇ ਸੈਲ ਸੂਖਮ ਵਿਕਾਸ ਅਖਤਿਆਰ ਕਰਦੇ ਜਾਂਦੇ ਹਨ।



ਕੀੜੇ ਦੀ ਮੁੱਖ-ਕੇਂਦਰੀ ਨਸ ਦਾ ਬਾਹਰਲੇ ਦਾਅ ਤੋਂ ਲੰਬੂਤਰਾ ਹੋਣ ਨਾਲ ਉਸਦਾ ਸਮੁੱਚੇ ਸਰੀਰ ਤੇ ਕੰਟਰੋਲ ਹੋ ਜਾਂਦਾ ਹੈ ਅਤੇ ਇਸ ਤਰ੍ਹਾਂ ਹੋਣਾ ਉਸਦੀਆਂ ਲੋੜਾਂ ਮੁਤਾਬਕ ਪ੍ਰਬੰਧਕੀ ਵਿਕਾਸ ਦੀ ਸੁਤੇ ਸਿਧ ਪ੍ਰਕਿਰਿਆ ਹੈ। ਇਸਨੂੰ ਅੰਗਰੇਜੀ ਵਿੱਚ 'ਡਾਇਲੈਕਟਿਸ ਆਫ਼ ਨੇਚਰ' (Dialectics of Nature) ਦਾ ਨਾਮ ਦਿੱਤਾ ਗਿਆ ਹੈ। ਇਸ ਤਰ੍ਹਾਂ 19ਵੀ ਸਦੀ ਦੇ ਅੰਤ ਤੇ ਨਸ-ਪ੍ਰਬੰਧ ਦੀ ਖੋਜ, ਖਾਸ ਕਰਕੇ ਪਸ਼ੂਆਂ ਅੰਦਰ ਅੰਦਰੂਨੀ ਸਰੀਰਕ ਗਤੀਵਿਧੀਆਂ ਤੇ ਕੰਟਰੋਲ ਕਰਨ ਦੀਆਂ ਪ੍ਰਕਿਰਿਆ ਨਾਲ ਸਬੰਧਤ ਵਰਤਾਰਿਆਂ ਸਬੰਧੀ ਠੋਸ ਵਿਚਾਰ ਸਾਹਮਣੇ ਲਿਆਂਦੇ ਗਏ। 20ਵੀਂ ਸਦੀ ਦੇ ਸ਼ੁਰੂ ਵਿੱਚ ਉੱਪਰਲੀਆਂ ਖੋਜਾਂ ਨੂੰ ਆਧਾਰ ਬਣਾਕੇ ਸਰੀਰ ਅੰਦਰਲੇ ਗਰੰਥੀ ਪ੍ਰਬੰਧ ਅਤੇ ਇਸ ਰਾਹੀ ਅੰਦਰ ਵਹਿੰਦੇ ਰਸਾਂ ਸਬੰਧੀ ਖੋਜਾਂ ਸਾਹਮਣੇ ਆਈਆਂ ਅਤੇ ਇਸਦੇ ਨਾਲ ਹੀ ਹੋਰ ਵੱਖ ਵੱਖ ਗਤੀਸ਼ੀਲ ਪਦਾਰਥਾਂ ਬਾਰੇ ਵੀ। ਇਸ ਤਰ੍ਹਾਂ ਇਹਨਾਂ ਸਬੰਧੀ ਸਪਸ਼ਟ ਸੰਕਲਪ ਤਹਿ ਕੀਤੇ ਗਏ। ਸਮੁੱਚਾ ਸਰੀਰ ਨਸ ਸੈੱਲਾਂ ਅਤੇ ਲਹੂ-ਵਹਿਣੀਆਂ ਨਾਲ ਭਰਿਆ ਪਿਆ ਹੈ। ਇਸ ਤਰ੍ਹਾਂ ਨਸ ਪ੍ਰਬੰਧ ਅਤੇ ਅੰਦਰੂਨੀ ਰਸ ਪ੍ਰਬੰਧ ਵੱਖ ਵੱਖ ਸਰੀਰ ਪ੍ਰਬੰਧਾਂ ਦੇ ਜ਼ਰੀਏ ਸਰੀਰ ਸਮੁੱਚਤਾ ਨਾਲ ਸਬੰਧਤ ਹੈ।

ਹੁਣ ਇਹ ਵੀ ਸਿੱਧ ਹੋ ਚੁੱਕਿਆ ਹੈ ਕਿ ਦਿਮਾਗ ਦੇ ਹੇਠਲੇ ਭਾਗਾਂ ਨਾਲ ਸਬੰਧਤ ਨਸ ਸੈੱਲ ਕਈ ਪ੍ਰਕਾਰ ਦੇ ਤਰਲ ਛੱਡਦੇ ਹਨ ਜਿਹੜੇ ਅੰਦਰੂਨੀ ਰਸ ਪ੍ਰਬੰਧ ਦੀਆਂ ਗਤੀਵਿਧੀਆਂ ਨੂੰ ਕੰਟਰੋਲ ਕਰਦੇ ਹਨ। ਇਸ ਤਰ੍ਹਾਂ ਇਹ ਉਹਨਾਂ ਹੱਦਬੰਦੀਆਂ ਨੂੰ ਖਤਮ ਕਰਦੇ ਹਨ ਜਿੰਨ੍ਹਾਂ ਬਾਰੇ ਪਹਿਲਾਂ ਚਿਤਵਿਆ ਗਿਆ ਸੀ ਕਿ ਤੰਤੂ ਵਿਗਿਆਨ ਅਤੇ ਅੰਦਰੂਨੀ ਪ੍ਰਬੰਧ ਇੱਕ ਦੂਸਰੇ ਤੋਂ ਅਲੱਗ ਵਰਤਾਰੇ ਹਨ। ਦਿਮਾਗੀ ਨਸ ਪ੍ਰਬੰਧ ਅਧੀਨ ਤੰਤੂ-ਵਿਗਿਆਨ ਅਤੇ ਅੰਦਰੂਨੀ ਰਸ ਪ੍ਰਬੰਧ ਕੇਵਲ ਸਰੀਰ ਦੀ ਇੱਕਜੁਟਤਾ ਨਾਲ ਜੁੜੇ ਵਰਤਾਰੇ ਹਨ। ਸੰਖੇਪ ਵਿੱਚ ਕਿਹਾ ਜਾ ਸਕਦਾ ਹੈ ਕਿ ਇਹ ਤੰਤੂ ਵਿਗਿਆਨ ਅਤੇ ਅੰਦਰੂਨੀ ਰਸ ਪ੍ਰਬੰਧ ਦਾ ਤਾਲਮੇਲ ਹੀ ਹੈ ਜਿਹੜਾ ਵੱਖ ਵੱਖ ਅੰਗਾਂ ਅਤੇ ਪ੍ਰਬੰਧਾਂ ਦੇ ਆਪਸੀ ਰਿਸ਼ਤੇ ਨੂੰ ਤਹਿ ਕਰਦਾ ਹੈ ਅਤੇ ਸਮੁੱਚੇ ਸਰੀਰ ਦੀ ਇੱਕ ਜੁਟਤਾ ਦੀ ਗਰੰਟੀ ਦਿੰਦਾ ਹੈ ਮਹੱਤਵਪੂਰਨ ਵਰਤਾਰੇ ਪਾਚਨ ਪ੍ਰਕਿਰਿਆ ਅਤੇ ਮਲ-ਤਿਆਗਣ, ਸਰੀਰਕ ਵਰਤਾਰਾ ਆਦਿ ਸਭ ਨੇ ਭਿੰਨ ਭਿੰਨ ਪੱਧਰਾਂ ਤੇ ਨਵੀਆਂ ਸਪਸ਼ਟਤਾਵਾਂ ਸਾਹਮਣੇ ਲਿਆਂਦੀਆਂ। ਅਣੂ-ਜੀਵ ਵਿਗਿਆਨ ਦੀ ਪੱਧਰ ਤੇ ਇਹ ਸਾਰੇ ਵਰਤਾਰੇ ਇੱਕੋ ਪੱਖ ਤਹਿ ਕਰਦੇ ਹਨ। ਪਦਾਰਥਵਾਦੀ ਸੁਭਾਅ ਦੀ ਇਹ ਸ਼ਕਤੀਸ਼ਾਲੀ ਸਥਾਪਤੀ ਹੈ ਅਤੇ ਮਹੱਤਵਪੂਰਨ ਗਤੀਵਿਧੀਆਂ ਅਤੇ ਸਰੀਰਕ ਬੀਮਾਰੀਆਂ ਨੂੰ ਸਮਝਣ ਦੀ ਯੋਗਤਾ, ਵਿਰੋਧ-ਵਿਕਾਸੀ ਦੀ ਇੱਕ ਵੱਡੀ ਜਿੱਤ ਹੈ। ਪਰੰਤੂ ਇਥੇ ਉਹ ਵੀ ਹਨ ਜਿਹੜੇ ਇਸ ਪ੍ਰਾਪਤੀ ਨੂੰ ਅਣਗੌਲਿਆ ਕਰਦੇ ਹਨ ਅਤੇ ਇਸ ਵਿਚਾਰ ਦੀ ਪੈਰਵਾਈ ਕਰਦੇ ਹਨ ਕਿ ਸਾਰੀਆਂ ਮਹੱਤਵਪੂਰਨ ਗਤੀਵਿਧੀਆਂ ਹੇਠਲੇ ਪੱਧਰ ਤੇ ਅਣੂ ਦੀਆਂ ਗਤੀਵਿਧੀਆਂ ਨਾਲ ਜੋੜਕੇ ਦੇਖੀਆਂ ਜਾਂਦੀਆਂ ਹਨ। ਉਹਨਾਂ ਮੁਤਾਬਿਕ ਜੀਵ-ਵਿਗਿਆਨ, ਭੌਤਿਕ-ਵਿਗਿਆਨ ਅਤੇ ਰਸਾਇਣ-ਵਿਗਿਆਨ ਤੋਂ ਵਧਕੇ ਕੁਝ ਵੀ ਨਹੀਂ। ਇਸ ਤਰ੍ਹਾਂ ਉਹ ਵਸਤੂਆਂ ਦੀ ਭਿੰਨਤਾ ਤੋਂ ਇਨਕਾਰੀ ਹਨ। ਗਤੀ ਦੀ ਕੋਈ ਵੀ ਕਿਸਮ ਉਸਦੇ ਆਪਣੇ ਵਿੱਚ ਹੀ ਹੈ ਭਾਵ ਉਸਦੇ ਵਖਰੇਵੇਂ ਵਿੱਚ ਹੈ। ਵਿਸ਼ੇਸ਼ ਵਖਰੇਵਾਂ ਇੱਕ ਖਾਸ ਕੀਮਤ ਨਿਸਚਤ ਕਰਦਾ ਹੈ ਜਿਹੜੀ ਕਿਸੇ ਵਸਤੂ ਨੂੰ ਦੂਸਰੀਆਂ ਤੋਂ ਭਿੰਨ ਕਰਦੀ ਹੈ। ਇਸ ਤਰ੍ਹਾਂ ਇਸਨੂੰ ਵਸਤੂ ਦਾ ਅੰਦਰੂਨੀ ਵਖਰੇਵਾਂ ਕਿਹਾ ਜਾ ਸਕਦਾ ਹੈ। ਵਸਤੂਆਂ ਦੇ ਵਖਰੇਵੇਂ ਦੇ ਇੱਕ ਤੋਂ ਲੈ ਕੇ ਹਜ਼ਾਰਾਂ ਮੁਢਲੇ ਕਾਰਨ ਹੋ ਸਕਦੇ ਹਨ। ਪਰੰਤੂ ਜੇ ਅਸੀਂ ਇਸ ਤੱਥ ਤੋਂ ਇਨਕਾਰ ਕਰਦੇ ਹਾਂ ਕਿ ਵੱਖ ਵੱਖ ਵਸਤੂਆ ਵੱਖ ਵੱਖ ਵਿਸ਼ੇਸ਼ ਸੁਭਾਅ ਰਖਦੀਆਂ ਹਨ ਤਾਂ ਅਸੀ ਹੇਠਲੇ ਤੋਂ ਉਪਰਲੇ ਪੱਧਰ ਤੱਕ ਵਿਰੋਧ ਵਿਕਾਸੀ ਸਿਧਾਂਤ ਦੇ ਪ੍ਰਗਤੀ ਦੇ ਵਰਤਾਰੇ ਨੂੰ ਕਿਸੇ ਤਰ੍ਹਾਂ ਵੀ ਸਪੱਸ਼ਟ ਨਹੀਂ ਕਰ ਸਕਦੇ।

ਇਤਿਹਾਸਕ ਪੱਖੋਂ ਮਾਰਗੈਗਨੀ ਅੰਗ ਨੂੰ ਵੱਖ ਕਰਦਾ ਹੈ, ਵਿਰਚੋਅ (Virchow) ਸੈੱਲ ਨੂੰ ਅਤੇ ਅੱਜ ਹੋਰ ਛੋਟਾ ਕਰਕੇ ਵੇਖਣ ਵਾਲੇ ਅਣੂ ਦੇ ਹੱਦ ਤੱਕ ਲੈ ਗਏ ਹਨ। ਇਹ ਅਸਲੋਂ ਪ੍ਰਾਭੌਤਿਕ ਸਥਾਨਵਾਦ ਹੈ ਜਿਹੜਾ ਕੇਵਲ ਭਾਗ ਨੂੰ ਬਾਕੀ ਨਾਲੋਂ ਮਹੱਤਵਪੂਰਨ ਮੰਨਦਾ ਹੈ ਅਤੇ ਸੰਘਰਸ਼ ਦਾ ਆਦਰਸ਼ਵਾਦੀ ਕਾਰਜ਼ ਹੈ। ਦੋਵੇਂ ਪੂਰਬੀ ਅਤੇ ਪੱਛਮੀ ਦਵਾਈ ਵਿਗਿਆਨ ਲਈ ਸਿਧਾਂਤਕ ਅਤੇ ਅਮਲੀ ਸਮੱਸਿਆ ਬੀਮਾਰੀ ਸਬੰਧੀ ਸਮਝ ਅਖਤਿਆਰ ਕਰਨ ਦੀ ਹੈ। ਇੱਕ ਭਾਗ ਅਰਥਾਤ ਵਸਤੂ ਦੇ ਕਿਸੇ ਹਿੱਸੇ ਉੱਪਰ ਹੀ ਕੇਂਦਰਿਤ ਹੈ ਜਦੋਂ ਕਿ ਦੂਸਰਾ ਵਸਤੂ ਦੀ ਸਮੁਚਤਾ ਉੱਪਰ। ਅਰਥਾਤ ਇੱਕ ਵਸਤੂ ਦੇ ਕਿਸੇ ਹਿੱਸੇ ਜਾਂ ਭਾਗ ਨੂੰ ਵੱਖਰੇ ਵਰਤਾਰੇ ਦੇ ਰੂਪ ਵਿੱਚ ਅੰਗ ਕੇ ਸਮੁਚਤਾ ਨਾਲ ਨਿਖੇੜਦਾ ਹੈ ਅਤੇ ਵਸਤੂ ਦੀ ਇੱਕ ਜੁਟਤਾ ਭੰਗ ਕਰਦਾ ਹੈ। ਦੂਸਰਾ ਵਰਤਾਰਾ ਵਸਤੂ ਦੇ ਸਾਰੇ ਭਾਗਾਂ ਨੂੰ ਵਸਤੂ ਦੀ ਸਮੁਚਤਾ ਦੇ ਅਨੁਸਾਰੀ ਚਿਤਵਦਾ ਹੈ। ਇਸ ਸਮੱਸਿਆ ਦਾ ਇੱਕ ਹੋਰ ਵੀ ਪਹਿਲੂ ਹੈ ਕਿ ਕੁਝ ਇਸ ਤਰ੍ਹਾਂ ਦੇ ਵਿਚਾਰਵਾਨ ਵੀ ਹਨ ਜੋ ਸਰੀਰ ਦੀ ਇੱਕ ਜੁਟਤਾ (Wholesome) ਨੂੰ ਇਸਦੇ ਭਾਗਾਂ ਨਾਲੋਂ ਨਿਖੇੜਕੇ ਵੇਖਦੇ ਹਨ। ਉਹ ਸਾਰੀਆਂ ਮਹੱਤਵਪੂਰਨ ਗਤੀਵਿਧੀਆਂ ਨੂੰ ਇੱਕ ਰਹੱਸਵਾਦੀ (ਕਰਾਮਾਤੀ) ਜੀਵਨ ਸਤਾ-ਸਿਧਾਂਤ (Vitalism) ਦੇ ਰੂਪ ਵਿੱਚ ਵੇਖਦੇ ਹਨ। ਉਹਨਾਂ ਅਨੁਸਾਰ ਸਰੀਰ ਪਦਾਰਥ 'ਚੋਂ ਨਹੀ ਸਗੋਂ ਕਿਸੇ ਵੱਖਰੀ ਜੋਤ ਸ਼ਕਤੀ ਭਾਵ ਦੈਵੀ ਸ਼ਕਤੀ

ਦੀ ਉਪਜ ਹੈ। ਅਰਸਤੂ ਵੀ ਇਸ ਸਿਧਾਂਤ ਦੀ ਪੈਰਵਾਹੀ ਕਰਦਾ ਕਹਿੰਦਾ ਹੈ, "ਗਤੀਵਿਧੀ ਕਿਸੇ ਰਹੱਸਵਾਦੀ (ਕਰਾਮਾਤੀ) ਪਰਾਭੌਤਿਕ ਸ਼ਕਤੀ ਦੀ ਹੋਂਦ ਕਾਰਨ ਹੈ ਜਿਹੜੀ ਪੈਦਾ ਕਰਨ ਅਤੇ ਸ਼ਕਲ ਦੇਣ ਦਾ ਰੋਲ ਅਦਾ ਕਰਦੀ ਹੈ।" ਇਸਤੋਂ ਬਾਅਦ ਇਹ ਅਧਿਆਤਮਵਾਦੀ ਪਿਛਾਕੜੀ ਸੋਚ ਵੱਖ ਵੱਖ ਰੂਪਾਂ ਵਿੱਚ ਰੰਗ ਬਦਲਕੇ ਵਾਰ ਵਾਰ ਨਵੇਂ ਨਵੇਂ ਢੰਗਾਂ ਦੁਆਰਾ ਦੁਹਰਾਈ ਜਾਂਦੀ ਹੈ। ਪਸ਼ੂਆਂ, ਜੀਵ-ਜੰਤੂਆਂ ਅਤੇ ਮਨੁੱਖੀ ਸਰੀਰਾਂ ਸਬੰਧੀ ਸਮਝ ਨੂੰ ਇਹ ਧਾਰਨਾ ਆਦਰਸ਼ਮਈ ਰੰਗ ਦੇਕੇ ਬਲ ਦਿੰਦੀ ਰਹੀ ਹੈ। ਸੋਧਵਾਦੀ ਲੋਕ (Revisionist) ਸਾਧਾਰਨ ਜਨਤਾ ਨੂੰ ਧੋਖਾ ਦੇਣ ਲਈ ਅਤੇ ਉਹਨਾਂ ਵਿੱਚ ਭੰਬਲਭੂਸਾ ਪੈਦਾ ਕਰਨ ਲਈ ਹਮੇਸ਼ਾ ਅਧਿਆਤਮਵਾਦ ਅਤੇ ਪ੍ਰਾਭੌਤਿਕ ਗਤੀਵਿਧੀਆਂ ਦਾ ਕੂੜ ਪ੍ਰਚਾਰ ਕਰਦੇ ਆਏ ਹਨ। 'ਪੱਥਰ ਦੀਆਂ ਮੂਰਤੀਆਂ ਦੇ ਦੁੱਧ ਪੀਣ ਦੀ ਵਿਸ਼ਵਵਿਆਪੀ ਪ੍ਰਚਾਰੀ ਗਈ ਗੈਰ-ਵਿਗਿਆਨਕ ਧਾਰਨਾ 'ਸੁਲਾਹ ਦੇ ਪਾਣੀ' ਦਾ ਸਰਬ ਰੋਗਾਂ ਦੇ ਇਲਾਜ ਕਰਨ ਦੀ 'ਸਮਰੱਥਾ' ਆਦਿ ਗੈਰ-ਵਿਗਿਆਨਿਕ ਵਰਤਾਰੇ ਵੀ ਅਧਿਆਤਮਵਾਦ ਦੇ ਬਦਲਵੇਂ ਪਾਖੰਡੀ ਨਕਾਬ ਹਨ। ਕੇਵਲ ਵਿਰੋਧ ਵਿਕਾਸੀ ਪਦਾਰਥਵਾਦ ਹੀ ਵਿਗਿਆਨਕ ਨਜ਼ਰੀਏ ਨੂੰ ਪ੍ਰਣਾਈ ਠੋਸ ਧਾਰਨਾ ਹੈ। ਇਹੋ ਧਾਰਨਾ ਹੀ ਅਜਿਹੇ ਵਰਤਾਰਿਆਂ ਦਾ ਠੀਕ ਉੱਤਰ ਲੱਭਣ ਵਿੱਚ ਮਦਦ ਕਰ ਸਕਦੀ ਹੈ। ਸਰੀਰ ਦੇ ਭਾਗਾ ਅਤੇ ਸਰੀਰਕ ਸਮੁਚਤਾ ਵਿਚਲੇ ਸਬੰਧਾਂ ਦਾ ਠੋਸ ਗਿਆਨ ਸਾਨੂੰ ਕੇਵਲ ਇਹੋ ਸਮਝ ਅਪਨਾਕੇ ਹੀ ਮਿਲਦਾ ਹੈ। ਇਸਤੋਂ ਭਾਵ ਕਿਸੇ ਪ੍ਰਬੰਧ ਦੀਆਂ ਗਤੀਵਿਧੀਆਂ ਦੇ ਨਿਯਮਾਂ ਨੂੰ ਭਾਗਾਂ ਦੇ ਰੂਪ ਵਿੱਚ ਨਹੀ ਸਗੋਂ ਸਮੁਚਤਾ (ਇੱਕਜੁਟਤਾ) ਦੇ ਸੰਕਲਪ ਦੇ ਰੂਪ ਵਿੱਚ ਹੀ ਪੜਤਾਲਣਾ ਬਣਦਾ ਹੈ। ਇਹ ਵੀ ਜਰੂਰੀ ਹੈ ਕਿ ਅਸੀਂ ਇਸਦੇ ਭਿੰਨ ਭਿੰਨ ਅੰਗਾ ਅਤੇ ਸਮੇਤ ਇਹਨਾਂ ਦੀਆਂ ਗਤੀਵਿਧੀਆ ਦੇ ਰਸਾਇਣਕ ਕਾਰਨਾਂ ਨੂੰ ਵੀ ਪੜਤਾਲੀਏ। ਇਸਤਰ੍ਹਾਂ ਸਾਡੀ ਮਨੁੱਖੀ ਸਰੀਰ ਸਬੰਧੀ ਸਮਝ ਅਤੇ ਇਸਦੀ ਹੋਂਦ ਸਬੰਧੀ ਸੁਆਲਾਂ ਦੇ ਜੁਆਬ ਲੱਭਣ ਲਈ ਸਿੱਧੀ ਸੜਕ ਕੇਵਲ ਵਿਰੋਧ-ਵਿਕਾਸੀ ਪਦਾਰਥਵਾਦੀ ਪਹੁੰਚ ਹੀ ਹੈ।

## 'ਭਗਵਾਨਾਂ' ਨੂੰ ਗਰਮੀ

*ਮਧੂ ਜੈਨ*

ਮੈਂ ਤੇ ਮੇਰੀ ਸਹੇਲੀ ਮੰਦਰ ਵਿੱਚ ਗਈਆਂ ਤਾਂ ਅਸੀ ਦੇਖਿਆ ਕਿ ਮੰਦਰ ਦੇ ਸਾਰੇ ਕਮਰਿਆਂ ਵਿੱਚ ਪੱਖੇ ਚੱਲ ਰਹੇ ਸਨ। ਅਸੀ ਮੰਦਰ ਦੇ ਪ੍ਰਬੰਧਕਾਂ ਨੂੰ ਪੁੱਛਿਆ ਕਿ ਜਦ ਕਮਰਿਆਂ ਵਿੱਚ ਕੋਈ ਵੀ ਨਹੀਂ ਹੈ ਤਾਂ ਪੱਖੇ ਕਿਉਂ ਚੱਲ ਰਹੇ ਹਨ ? ਉਹਨਾਂ ਨੇ ਤੁਰੰਤ ਜਵਾਬ ਦਿੱਤਾ, "ਕੋਈ ਕਿਉਂ ਨਹੀ ਹੈ, ਕਮਰਿਆਂ ਵਿੱਚ ਭਗਵਾਨ (ਮੂਰਤੀਆਂ) ਜੋ ਹਨ। ਜਦੋਂ ਸਾਨੂੰ ਗਰਮੀ ਲਗਦੀ ਹੈ ਤਾਂ ਭਗਵਾਨਾਂ ਨੂੰ ਵੀ ਲਗਦੀ ਹੈ। ਇਸ ਲਈ ਕਮਰੇ ਵਿੱਚ ਕੋਈ ਭਗਤ ਹੋਵੇ ਜਾਂ ਨਾ, ਇਹ ਪੱਖੇ ਤਾਂ ਦਿਨ ਰਾਤ ਚਲਦੇ ਹੀ ਰਹਿੰਦੇ ਹਨ।"

## ਅਜੂਬਿਆਂ ਵਰਗੇ ਬੰਦੇ

*ਡਾ. ਪਰਿਹਾਰ*

ਬੰਗਲੌਰ ਯੂਨੀਵਰਸਿਟੀ ਦਾ ਭੂਤਪੂਰਵ ਵਾਈਸ ਚਾਂਸਲਰ ਡਾ. ਐਚ. ਨਰਸਿਮਹਿਆ ਭਾਰਤ ਦਾ ਪਹਿਲਾ ਵਾਈਸ-ਚਾਂਸਲਰ ਸੀ ਜਿਸਨੇ ਯੂਨੀਵਰਸਿਟੀ ਵਲੋਂ ਅਖੌਤੀ ਚਮਤਕਾਰੀ ਬਾਬਿਆਂ ਨੂੰ ਚੁਣੌਤੀ ਦਿੱਤੀ। ਇਸ ਲਈ ਉਸਨੇ ਪ੍ਰਸਿੱਧ ਸਾਇੰਸਦਾਨਾਂ, ਮਨੋਵਿਗਿਆਨਕਾਂ ਅਤੇ ਸਮਾਜ-ਸ਼ਾਸਤਰੀਆਂ ਦੀ ਇੱਕ ਵਿਸ਼ੇਸ਼ ਕਮੇਟੀ ਬਣਾਈ। ਇਸ ਕਮੇਟੀ ਦਾ ਵਿਧਾਨ ਜਾਰੀ ਹੁੰਦੇ ਹੀ ਅਨੇਕ ਬਾਬਿਆਂ ਨੇ ਬਿਆਨ ਦੇ ਦਿੱਤੇ ਕਿ ਉਹ ਕੋਈ ਚਮਤਕਾਰ ਨਹੀ ਵਿਖਾਉਂਦੇ। ਇਸ ਕਮੇਟੀ ਨੇ ਇੱਕ ਛੋਟੀ ਉਮਰ ਦੇ ਚਮਤਕਾਰੀ ਬਾਬੇ ਸਾਂਈ ਕ੍ਰਿਸ਼ਨ ਦਾ ਪਰਦਾਫਾਸ਼ ਕੀਤਾ। ਸ਼ਰਧਾਲੂਆਂ ਦੀ ਭੀੜ ਉਸ ਸਮੇਂ ਹੈਰਾਨ ਰਹਿ ਗਈ ਜਦ ਕਮੇਟੀ ਮੈਂਬਰਾਂ ਨੇ ਸਾਰਿਆਂ ਦੇ ਸਾਹਮਣੇ ਬਾਬੇ ਦੀ ਚੋਲੇ ਹੇਠ ਲਕੋਈ ਭਬੂਤੀ ਦੀ ਥੈਲੀ ਬਾਹਰ ਕੱਢ ਮਾਰੀ। ਡਾ. ਨਰਸਿਮਹੀਆ ਨੇ ਸਾਂਈ ਬਾਬੇ ਨੂੰ ਤਿੰਨ ਚਿੱਠੀਆਂ ਲਿਖੀਆਂ ਪਰ ਉਸਨੇ ਕਿਸੇ ਦਾ ਜਵਾਬ ਨਹੀ ਦਿੱਤਾ। ਜਦ ਇਹ ਕਮੇਟੀ ਸਾਂਈ ਬਾਬੇ ਨੂੰ ਮਿਲਣ ਗਈ ਤਾਂ ਉਸਨੇ ਮਿਲਣ ਤੋਂ ਇਨਕਾਰ ਕਰ ਦਿੱਤਾ। ਉਸਨੇ ਸਾਂਈ ਬਾਬੇ ਨੂੰ ਚੈਲਿੰਜ ਕੀਤਾ ਕਿ ਜੇਕਰ ਉਹ ਸੱਚਮੁੱਚ ਚਮਤਕਾਰੀ ਹੈ ਤਾਂ ਉਹ ਭਬੂਤੀ ਦੀ ਥਾਂ ਤਰਬੂਜ ਕੱਢ ਕੇ ਦਿਖਾਵੇ। ਇਸੇ ਦੌਰਾਨ ਜਦ ਸਰਕਾਰ ਨੇ ਸਾਈ ਬਾਬੇ ਦੇ ਇੱਕ ਪੱਕੇ ਸ਼ਰਧਾਲੂ ਗੋਵਿੰਦ ਨਾਰਾਇਣ ਨੂੰ ਕਰਨਾਟਕ ਦਾ ਗਵਰਨਰ ਨਿਯੁਕਤ ਕਰ ਦਿੱਤਾ ਤਾਂ ਇਸ ਦੇ ਵਿਰੋਧ ਵਿੱਚ ਡਾ ਨਰਸਿਮਹੀਆ ਨੇ ਵਾਈਸ-ਚਾਸਲਰ ਦੇ ਅਹੁਦੇ ਤੋਂ ਅਸਤੀਫ਼ਾ ਦੇ ਦਿੱਤਾ।

76 ਸਾਲਾ ਡਾ. ਨਰਸਿਮਹੀਆ ਨੇ ਆਪਣਾ ਸਾਰਾ ਜੀਵਨ ਬੇਹੱਦ ਸਾਦਗੀ ਵਿੱਚ ਗੁਜਾਰਿਆ ਹੈ। ਵਿਆਹ ਉਸਨੇ ਕਰਵਾਇਆ ਹੀ ਨਹੀ। ਅੱਜ ਵੀ ਉਹ ਬੰਗਲੌਰ ਦੇ ਨੈਸ਼ਨਲ ਕਾਲਜ ਹੋਸਟਲ ਦੇ ਇੱਕ ਕਮਰੇ ਵਿੱਚ ਰਹਿੰਦਾ ਹੈ।

ਪਿਛਲੇ ਦਿਨੀ ਉਸਦੀ ਸਵੈ ਜੀਵਨੀ 'ਹੋਰਤੜਾ ਹਾਡੀ' (ਸੰਘਰਸ਼ ਦਾ ਰਾਹ) ਕੰਨੜ ਭਾਸ਼ਾ ਵਿੱਚ ਪ੍ਰਕਾਸ਼ਿਤ ਹੋਈ ਹੈ। ਉੱਤਰੀ ਭਾਰਤ ਦੇ ਤਰਕਸ਼ੀਲ ਪਾਠਕਾਂ ਨੂੰ ਇਸ ਕਿਤਾਬ ਦੇ ਪੰਜਾਬੀ ਜਾਂ ਹਿੰਦੀ ਅਨੁਵਾਦ ਦੀ ਉਡੀਕ ਰਹੇਗੀ।

################



# ਵਿਗਿਆਨਕ ਖੋਜਾਂ ਤੇ ਤਰਕਸ਼ੀਲ ਨਜ਼ਰੀਆ

*ਰਾਮ ਸਿੰਘ ਨਿਰਮਾਣ*

ਅੱਜ ਦੇ ਯੁੱਗ ਨੂੰ ਵਿਗਿਆਨ ਦਾ ਯੁੱਗ ਕਿਹਾ ਜਾਂਦਾ ਹੈ। ਕੁਝ ਅਧਿਆਤਮਵਾਦੀ ਲੋਕ ਇਸ ਨੂੰ ਕਲਯੁੱਗ ਵੀ ਆਖਦੇ ਹਨ। ਪਰ ਮੇਰੀ ਜਾਚੇ ਇਹ ਕਲਯੁਗ ਨਹੀਂ ਕਲਾ ਦਾ ਯੁਗ ਹੈ। ਵੀਹਵੀ ਸਦੀ ਵਿੱਚ ਵਿਗਿਆਨ ਨੇ ਬਹੁਤ ਤਰੱਕੀ ਕੀਤੀ, ਭਾਵੇਂ ਸਨਅਤੀ ਖੇਤਰ ਹੋਵੇ ਚਾਹੇ ਖੇਤੀ ਖੇਤਰ, ਮੈਡੀਕਲ ਜਾਂ ਮਕੈਨੀਕਲ ਖੇਤਰ ਹਰ ਪਾਸੇ ਸਾਇੰਸ ਨੇ ਵਰਨਣਯੋਗ ਰੋਲ ਨਿਭਾਇਆ ਹੈ। ਭੂਗੋਲ, ਖਗੋਲ, ਰਸਾਇਣ ਜਾਂ ਭੌਤਿਕ ਖੇਤਰ ਵਿੱਚ ਵੀ ਵਿਗਿਆਨ ਨੇ ਮੱਲਾਂ ਮਾਰੀਆਂ ਹਨ। ਧਰਤੀ ਦੀ ਗੱਲ ਛੱਡੋ ਵਿਗਿਆਨੀਆਂ ਨੇ ਬ੍ਰਹਿਮੰਡ ਦਾ ਵੀ ਚੱਪਾ ਚੱਪਾ ਖੋਜ ਮਾਰਿਆ। ਆਕਾਸ਼ ਗੰਗਾਵਾਂ ਅਤੇ ਕਿੰਨੇ ਹੀ ਨਵੇਂ ਗ੍ਰਹਿਆਂ ਦੀ ਖੋਜ ਹੋ ਰਹੀ ਹੈ, ਜਿਸ ਨੇ ਜੋਤਿਸ਼ ਵਿੱਦਿਆ ਵਰਗੀਆਂ ਪੁਰਾਤਨ ਮਾਨਤਾ ਪ੍ਰਾਪਤ ਪ੍ਰਣਾਲੀਆਂ ਨੂੰ ਝੁਠਲਾ ਦਿੱਤਾ ਹੈ।

ਇਹ ਸਭ ਕੁਝ ਵਿਗਿਆਨੀਆ ਦੁਆਰਾ ਮਨੁੱਖਤਾ ਦੀ ਭਲਾਈ, ਸੁਖਾਵੀ ਤੇ ਆਰਾਮਦਾਇਕ ਤੰਦਰੁਸਤ ਜਿੰਦਗੀ ਲਈ ਕੀਤਾ ਗਿਆ ਉਪਕਾਰ ਹੈ। ਕੁਦਰਤ ਦੀ ਗੋਦ ਵਿੱਚ ਛੁਪੀਆਂ ਹੋਈਆਂ ਸ਼ਕਤੀਆਂ ਅਤੇ ਰਹੱਸਾ ਨੂੰ ਸੁਲਝਾਕੇ ਸਾਇੰਸਦਾਨ ਕੁਦਰਤ ਉੱਪਰ ਮਨੁੱਖੀ ਸਰਦਾਰੀ ਕਾਇਮ ਕਰਨ ਲੱਗੇ ਹੋਏ ਹਨ। ਮੈਡੀਕਲ ਸਾਇੰਸ ਨੇ ਕਿੰਨੀਆਂ ਹੀ ਸਮੇਂ-ਸਮੇਂ ਤੇ ਪੈਦਾ ਹੁੰਦੀਆਂ ਨਵੀਆਂ ਤੇ ਨਾਮੁਰਾਦ ਬਿਮਾਰੀਆਂ ਦਾ ਤਸੱਲੀਬਖਸ਼ ਇਲਾਜ ਲੱਭਿਆ ਹੈ। ਮਨੁੱਖੀ ਸਰੀਰ ਦੇ ਪੁਰਜੇ (ਅੰਗ) ਬਦਲੇ ਜਾ ਰਹੇ ਹਨ। ਅੱਖਾਂ, ਦਿਲ ਤੇ ਦਿਮਾਗ ਬਦਲਣ ਦੇ ਸਫ਼ਲ ਤਜਰਬੇ ਹੋ ਚੁੱਕੇ ਹਨ।

ਮੈਡੀਕਲ ਸਰਜਰੀ ਦੇ ਜਰੀਏ ਅੱਜ ਅਸੀ ਵਧਦੀ ਆਬਾਦੀ ਨੂੰ ਆਪਣੀ ਮਰਜੀ ਮੁਤਾਬਕ ਸੀਮਤ ਸੰਤਾਨ ਪੈਦਾ ਕਰਕੇ ਕੰਟਰੋਲ ਕਰ ਰਹੇ ਹਾਂ। ਕਦੇ ਕਿਹਾ ਜਾਂਦਾ ਸੀ ਕਿ ਜਿੰਨੇ ਬੱਚੇ ਪ੍ਰਮਾਤਮਾ ਨੇ ਦੇਣੇ ਹਨ ਜਾਂ ਜਿਹੜੇ ਜੀਵ ਨੇ ਪੈਦਾ ਹੋਣੈ, ਹੋਣਾ ਹੀ ਹੈ, ਉਸਨੂੰ ਕੌਣ ਰੋਕ ਸਕਦਾ ਹੈ ? ਇਸ ਅੰਧ ਵਿਸ਼ਵਾਸ਼ ਨੂੰ ਸਾਇੰਸ ਨੇ ਖਤਮ ਕਰ ਦਿੱਤਾ ਹੈ। ਹੁਣ ਲੋਕਾਂ ਦੇ ਕਰਮਾਂ (ਭਾਗਾਂ) ਵਿੱਚ ਵਿਹੁ-ਮਾਤਾ (ਵਿਧਾਤਾ) 14-14 ਬੱਚੇ ਨਹੀ ਲਿਖਦੀ ਪਤਾ ਨਹੀ ਉਸ ਦੀ ਸਿਆਹੀ ਮੁੱਕ ਗਈ ਜਾਂ ਕਲਮ ਦਾ ਮੂੰਹ ਫੁੱਟ ਗਿਆ। ਸਾਇੰਸ ਦੀਆਂ ਬਰਥ ਕੰਟਰੋਲ ਖੋਜਾਂ ਸਾਹਮਣੇ ਵਿਹੁ-ਮਾਤਾ 'ਬੇਚਾਰੀ' ਬਣ ਗਈ ਹੈ।

ਪਰ ਸਾਇੰਸ ਦੀਆਂ ਮਨੁੱਖਤਾ ਦੇ ਭਲੇ ਹਿੱਤ ਕੀਤੀਆਂ ਖੋਜਾਂ ਦਾ ਕਈ ਵਾਰ ਗਲਤ ਇਸਤੇਮਾਲ ਕੀਤਾ ਜਾਂਦਾ ਹੈ। ਜਿਵੇਂ ਸਰਕਾਰ ਵਲੋਂ ਟੀ. ਵੀ. ਰਾਹੀ ਚੰਗੇ ਚੰਗੇ ਅਗਾਂਹ ਵਧੂ ਪ੍ਰੋਗਰਾਮ ਅਤੇ ਵਿਗਿਆਨ ਦੀਆਂ ਲੱਭਤਾਂ ਦੀ ਵਿਸਥਾਰਤ ਜਾਣਕਾਰੀ ਦੇ ਕੇ ਲੋਕਾਂ ਦੀ ਸੋਚ ਵਿਗਿਆਨਕ ਬਣਾਉਣ ਦੀ ਬਜਾਇ ਇਸ ਤੋਂ ਮਨੋਰੰਜਨ ਦੇ ਬਹਾਨੇ ਅਸ਼ਲੀਲ ਫਿਲਮਾਂ, ਚਿਤਰਹਾਰ ਅਤੇ ਅਲਿਫ਼ ਲੈਲਾ, ਚੰਦਰਕਾਂਤਾ ਵਰਗੇ ਸੀਰੀਅਲ ਦਿਖਾਕੇ ਲੋਕਾਂ ਦੀ ਸੋਚ ਗੈਰ-ਵਿਗਿਆਨਕ, ਤਰਕਹੀਣ ਅਤੇ ਅੰਧ-ਵਿਸ਼ਵਾਸ਼ੀ ਬਣਾਈ ਜਾ ਰਹੀ ਹੈ। ਪੱਛਮੀ ਸੱਭਿਅਤਾ ਤੇ ਆਧਾਰਿਤ ਨੰਗੇਜਵਾਦੀ ਪ੍ਰੋਗਰਾਮ ਦਿਖਾਕੇ ਭਾਰਤੀ ਲੋਕਾਂ ਨੂੰ ਨੈਤਿਕ-ਪਤਨ ਅਤੇ ਅਸੱਭਿਅਕਤਾ ਵੱਲ ਲੈ ਜਾਇਆ ਜਾ ਰਿਹਾ ਹੈ।

ਮਨੁੱਖ ਦੇ ਸਰੀਰ ਅੰਦਰਲੇ ਨੁਕਸਾਂ ਰਸੌਲੀ, ਫੋੜਾ ਆਦਿ ਜਾਂ ਗਰਭਵਤੀ ਔਰਤਾਂ ਦੇ ਪੇਟ ਵਿੱਚ ਪਲ ਰਹੇ ਬੱਚੇ ਦੇ ਸਰੀਰਕ ਨੁਕਸਾਂ ਨੂੰ ਲੱਭਣ ਵਾਲੀ ਮਸ਼ੀਨ ਅਲਟਰਾ ਸਾਊਂਡ ਸਿਸਟਮ ਦੀ ਗਲਤ ਵਰਤੋਂ ਕਰਕੇ ਇਸ ਨੂੰ ਬੱਚੇ ਦਾ ਲਿੰਗ ਪਛਾਨਣ ਲਈ ਵਰਤਿਆ ਜਾਂਦਾ ਹੈ। ਕੁੜੀ ਹੋਣ ਤੇ ਅਬਾਰਸ਼ਨ ਕਰਵਾਕੇ ਮੁੰਡੇ ਕੁੜੀਆਂ ਦੀ ਗਿਣਤੀ ਦਾ ਸੰਤੁਲਨ ਵਿਗਾੜ ਕੇ ਮੁਜਰਮਾਨਾ ਕਾਰਵਾਈ ਕੀਤੀ ਜਾ ਰਹੀ ਹੈ। ਜੋ ਭਵਿੱਖ ਵਿੱਚ ਸਮਾਜ ਲਈ ਅਤਿ ਨੁਕਸਾਨਦੇਹ ਸਾਬਤ ਹੋਵੇਗੀ।

ਕੀਟਨਾਸ਼ਕ ਅਤੇ ਨਦੀਨ ਨਾਸ਼ਕ ਦਵਾਈਆਂ, ਜੋ ਖੇਤੀ ਪੈਦਾਵਾਰ ਵਧਾਉਣ ਲਈ ਕ੍ਰਿਸ਼ਮਾ ਕਰਨ ਵਾਲੀਆਂ ਵਿਗਿਆਨਕ ਕਾਢਾਂ ਹਨ, ਦਾ ਇਸਤੇਮਾਲ ਮਨੁੱਖਾਂ ਨੂੰ (ਪਾਣੀ ਵਿੱਚ ਘੋਲ ਕੇ) ਮਾਰਨ ਜਾਂ ਵਿਰੋਧੀ ਕਿਸਾਨ ਦੀ ਦਵਾਈ ਦੇ ਪ੍ਰਤੀਕੂਲ ਫਸਲ ਉੱਪਰ ਛਿੜਕਾ ਜਾਂ ਹਵਾ ਰਾਹੀਂ ਖੁੱਲ੍ਹੀ ਰੱਖਕੇ (ਫੈਲਾਅ ਕਰਨਾ) ਜਿਸ ਨਾਲ ਫਸਲ ਦਾ ਭਾਰੀ ਨੁਕਸਾਨ ਹੋਵੇ ਜਿਵੇਂ 2-4-ਡੀ ਦਾ ਨਰਮੇ ਜਾਂ ਸਰੋਂ (ਚੌੜੇ ਪੱਤੇ ਵਾਲੀ ਫਸਲ) ਉੱਪਰ ਛਿੜਕਾ ਸਾਇੰਸ ਦੀ ਚੰਗੀ ਖੋਜ ਦਾ ਮਨੁੱਖ ਦੁਆਰਾ (ਆਪਣੇ ਸਵਾਰਥ ਜਾਂ ਬਦਲਾ ਖੋਰੀ ਕਰਕੇ) ਕੀਤੀ ਗਲਤ ਵਰਤੋਂ ਦਾ ਕਸੂਰ ਹੈ ਨਾ ਕਿ ਖੋਜ ਜਾਂ ਦਵਾਈ ਦਾ।

ਮਨੁੱਖਤਾ ਪ੍ਰਤੀ ਵਿਗਿਆਨ ਦੇ ਅਥਾਹ ਯੋਗਦਾਨ ਦੇ ਬਾਵਜੂਦ ਵੀ ਵਿਗਿਆਨ ਪ੍ਰਤੀ ਅਕ੍ਰਿਤਘਣ ਕੁਝ ਲੋਕਾਂ ਵਲੋਂ ਸਾਇੰਸ ਦੀਆਂ ਖੋਜਾਂ ਦੇ ਗਲਤ ਵਰਤੋਂ ਦੇ ਨਤੀਜਿਆਂ ਨੂੰ ਪ੍ਰਚਾਰਕੇ ਲੋਕਾਂ ਵਿੱਚ ਵਿਗਿਆਨ ਪ੍ਰਤੀ ਗਲਤ ਅਤੇ ਘ੍ਰਿਣਤ ਪ੍ਰਚਾਰ ਕੀਤਾ ਜਾਂਦਾ ਹੈ। ਲੋਕਾਂ ਨੂੰ ਵਿਗਿਆਨ ਦੀਆਂ ਖੋਜਾਂ ਪ੍ਰਤੀ ਅਣਜਾਣ ਅਤੇ ਵਿਗਿਆਨਕ ਸੋਚ

ਤੋਂ ਦੂਰ ਰੱਖਣ ਦਾ ਯਤਨ ਕੀਤਾ ਜਾਂਦਾ ਹੈ ਜੋ ਨਿੰਦਣਯੋਗ ਹੈ। ਅਜਿਹੇ ਨਿੰਦਕ ਲੋਕਾਂ ਦਾ ਤੋਰੀ ਫੁਲਕਾ ਹੀ ਇਸ ਕਰਕੇ ਚਲਦਾ ਹੈ ਕਿ ਲੋਕਾਂ ਦੀ ਸੋਚ ਗੈਰ-ਵਿਗਿਆਨਕ ਤੇ ਅੰਧਵਿਸ਼ਵਾਸ਼ੀ ਬਣੀ ਰਹੇ।

ਕੁਝ ਹੀ ਦਿਨ ਪਹਿਲਾਂ ਇੱਕ ਸੰਪਰਦਾਇ ਦੇ ਆਗੂ 'ਬਾਬੇ' ਸ਼ਰਧਾਲੂਆਂ ਦੇ ਇਕੱਠ ਵਿੱਚ ਪ੍ਰਵਚਨ ਕਰ ਰਹੇ ਸਨ ਅਖੇ : "ਕੁਝ ਵਿਗਿਆਨਕ ਸੋਚ ਦੇ ਹਾਮੀ ਵਿਗਿਆਨ ਦਾ ਪ੍ਰਚਾਰ ਕਰਦੇ ਨਹੀਂ ਥਕਦੇ ਪਰ ਮੈਂ ਉਹਨਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਬੰਬ, ਬੰਦੂਕਾਂ, ਗੋਲੇ, ਬਾਰੂਦ ਤੋਂ ਬਿਨਾਂ ਕੀ ਦਿੱਤਾ ਹੈ ਸਾਨੂੰ ਉਨ੍ਹਾਂ ਦੀ ਵਿਗਿਆਨ ਨੇ" (ਉਂਜ ਬਾਬੇ ਜਿਸ ਮਾਈਕ (ਸਾਊਂਡ ਸਿਸਟਮ) ਰਾਹੀ ਬੋਲ ਰਹੇ ਸਨ, ਚੁਫੇਰੇ ਕਈ ਕੂਲਰ ਲੱਗੇ ਹੋਏ ਸਨ ਤੇ ਨੇੜੇ ਹੀ ਕਾਰ ਖੜ੍ਹੀ ਸੀ ਜਿਸ ਤੋਂ ਬਾਬੇ 24 ਘੰਟੇ ਪੈਰ ਨਹੀਂ ਲਾਹੁੰਦੇ, ਅੱਜ ਸੰਗਤਾਂ ਵਿੱਚ ਸਾਇੰਸ ਦੀ ਨਿੰਦਾ ਕਰਨ ਵੀ ਕਾਰ ਤੇ ਆਏ ਸਨ ਅਤੇ ਬਿਜਲੀ ਜਿਸ ਬਿਨ੍ਹਾਂ ਬਾਬਿਆ ਨੂੰ ਮਿੰਟ ਨਹੀਂ ਸਰਦਾ ਨੂੰ ਭੁੱਲ ਬੈਠੇ ਸਨ ਕਿ ਸਭ ਵਿਗਿਆਨ ਦੀ ਹੀ ਦੇਣ ਹੈ) ਬਾਬਿਆਂ ਨੇ ਪ੍ਰਵਚਨ ਜਾਰੀ ਰਖਦਿਆਂ ਕਿਹਾ, "ਹੁਣੇ ਹੀਰੋਸ਼ੀਮਾ ਤੇ ਨਾਗਾਸਾਕੀ ਸ਼ਹਿਰਾਂ ਦੇ ਐਟਮੀਂ ਦੁਖਾਂਤ ਦੀ 50ਵੀਂ ਵਰ੍ਹੇ ਗੰਢ ਲੰਘੀ ਹੈ ਜਿਥੇ ਸਾਇੰਸ ਨੇ ਡੇਢ ਲੱਖ ਲੋਕਾਂ ਨੂੰ ਦਰਦਨਾਕ ਮੌਤ ਮਾਰਿਆ, ਕੀ ਲੈਣਾ ਹੈ ਅਸੀ ਅਜਿਹੇ ਵਿਗਿਆਨ ਤੋਂ, ਸਾਨੂੰ ਇਹਦੀ ਲੋੜ ਨਹੀ ਉਸ 'ਮਾਲਿਕ' ਤੇ ਭਰੋਸਾ ਰੱਖੋ – ਜਾਂ ਤੂੰ ਮੇਰੇ ਵੱਲ ਹੈਂ ਤਾਂ............।"

"............ਠੀਕ ਹੈ ਭਾਵੇਂ ਸਾਇੰਸ ਨੇ ਜੰਮਣ ਤੇ ਕੰਟਰੋਲ ਕਰ ਲਿਆ ਹੈ (ਇਹ ਗੱਲ ਸਵੀਕਾਰਨਾ ਬਾਬੇ ਦੀ ਮਜਬੂਰੀ ਹੈ ਕਿਉਂਕਿ ਹਰ ਕੋਈ ਜਾਣਦਾ ਹੈ।) ਪਰ ਉਹ ਬੰਦੇ ਨੂੰ ਮਰਨ ਤੋਂ ਰੋਕ ਕੇ ਵਿਖਾਉਣ ਜਾਂ ਸਾਇੰਸਦਾਨ ਬੰਦੇ ਦੀ ਉਮਰ ਵਧਾ ਕੇ ਵਿਖਾਉਣ– ਤਿਲ ਵਧੇ ਨਾ ਰਾਈ ਘਟੇ ਜੋ ਲਿਖਤੀ ਕਰਤਾਰ।"

ਅਸਲ ਵਿੱਚ ਅਜਿਹੇ ਬਾਬੇ ਭੋਲੇ ਨਹੀ, ਸਭ ਕੁਝ ਜਾਣਦੇ ਹਨ ਪਰ ਭੋਲੇ ਭਾਲੇ ਲੋਕਾਂ ਵਿੱਚ ਜਾਣ ਬੁੱਝ ਕੇ ਅਜਿਹਾ ਗੁੰਮਰਾਹਕੁੰਨ ਪ੍ਰਚਾਰ ਕਰਦੇ ਹਨ। ਭਾਵੇਂ ਉਨ੍ਹਾਂ ਨੂੰ ਵੀ ਪਤਾ ਹੈ ਕਿ ਬੰਬ ਬਾਰੂਦ ਸਾਇੰਸ ਨੇ ਲੋਕਾਂ ਨੂੰ ਮਾਰਨ ਲਈ ਨਹੀਂ ਬਣਾਏ ਸਗੋਂ ਬਾਰੂਦ ਦੀ ਖੋਜ ਧਰਤੀ ਹੇਠ ਦੱਬੀਆਂ ਕੀਮਤੀ ਧਾਤਾਂ ਬਹੁ-ਮੁੱਲੇ ਖਣਿਜ ਭੰਡਾਰਾਂ ਨੂੰ ਖੋਦਣ ਲਈ ਕੰਮ ਆਉਂਦੀ ਹੈ। (ਬਾਰੂਦ ਰਾਹੀ ਧਮਾਕੇ ਨਾਲ ਧਰਤੀ ਵਿੱਚ ਡੂੰਘੇ ਪਾੜ ਟੋਏ ਪਾਕੇ) ਜਿਸ ਨੂੰ ਖੋਦਣ ਲਈ ਹਜਾਰਾਂ ਮਜਦੂਰ ਤੇ ਹੋਰ ਬਹੁਤ ਸਾਰੀ ਐਨਰਜੀ ਲਗਦੀ ਹੈ ਪਰ ਬਾਰੂਦੀ ਧਮਾਕੇ ਨਾਲ ਇਹ ਕੰਮ ਸੌਖਾ ਅਤੇ ਮਿੰਟ ਸਕਿੰਟਾਂ ਵਿੱਚ ਹੋ ਜਾਂਦਾ ਹੈ। ਜੋ ਸੋਹਣਾ ਕੂਲਾ ਤੇ ਮੁਲਾਇਮ ਪੱਥਰ (ਸੰਗਮਰਮਰ) ਬਾਬਿਆਂ ਦੇ ਮਹਿਲ ਨੁਮਾਂ ਡੇਰਿਆਂ ਦੀ ਸ਼ਾਨ ਵਧਾ ਰਿਹਾ ਹੈ ਉਹ ਵੀ ਧਰਤੀ ਹੇਠੋਂ ਇੰਜ ਹੀ ਖੋਦਕੇ ਕੱਢਿਆ ਜਾਂਦਾ ਹੈ। ਜੇਕਰ ਮੁਲਕਾਂ ਦੀਆਂ ਸਰਕਾਰਾਂ ਇਸ ਬਾਰੂਦ ਨੂੰ ਵਿਰੋਧੀ ਦੇਸ਼ ਦੇ ਨਿਰਦੋਸ਼ ਲੋਕਾਂ ਨੂੰ ਮਾਰਨ ਲਈ ਵਰਤਦੀਆਂ ਹਨ ਤਾਂ ਕਸੂਰ ਵਿਗਿਆਨ ਦਾ ਨਹੀਂ ਵਿਗਿਆਨਕ ਖੋਜ ਦੀ ਗਲਤ ਵਰਤੋਂ ਦਾ ਹੈ। ਬੰਦੂਕਾਂ, ਪਿਸਤੌਲ ਜਾਂ ਹੋਰ ਅਗਨ ਸ਼ਾਸਤਰ (ਜਿੰਨ੍ਹਾਂ ਦੇ ਲਾਈਸੈਂਸ ਉਕਤ ਬਾਬਿਆਂ ਨੇ ਵੀ ਕਈ-ਕਈ ਲੈ ਰੱਖੇ ਹਨ) ਕਿਸੇ ਨਿਰਦੋਸ਼ ਨੂੰ ਮਾਰਨ ਲਈ ਜਾਂ ਖੁਦਕੁਸ਼ੀ ਕਰਨ ਲਈ ਨਹੀ ਬਣਾਏ ਸਗੋਂ ਕਿਸੇ ਖੂੰਖਾਰ ਜਾਨਵਰ ਜਾਂ ਜਾਲਮ ਦਰਿੰਦੇ ਤੋਂ ਮਨੁੱਖੀ ਸੁਰੱਖਿਆ ਲਈ ਹਨ।

ਗੰਭੀਰ ਫੱਟੜ ਮਨੁੱਖ ਨੂੰ ਬਲੱਡ ਚੜ੍ਹਾਕੇ, ਜਖਮ ਸੀਕੇ ਉਪਰੇਸ਼ਨ ਜਾਂ ਮੈਡੀਸਨ ਰਾਹੀਂ ਤੰਦਰੁਸਤ ਕਰਕੇ ਕੁਦਰਤੀ ਤੌਰ ਤੇ ਨਕਾਰਾ ਹੋ ਚੁੱਕੇ ਅੰਗਾਂ ਨੂੰ (ਦਿਲ ਦਿਮਾਗ ਤੇ ਗੁਰਦੇ ਆਦਿ) ਬਦਲਕੇ ਵਿਸ਼ੇਸ਼ ਹਾਲਤਾਂ ਵਿੱਚ ਮਰੀਜ ਨੂੰ ਆਕਸੀਜਨ ਲਾਕੇ, ਅਨੇਕਾਂ ਨਾਮੁਰਾਦ ਬੀਮਾਰੀਆਂ ਦਾ ਪੱਕਾ ਤੇ ਤਸੱਲੀ ਬਖਸ਼ ਇਲਾਜ ਕਰਕੇ ਮਰ ਰਹੇ ਮਨੁੱਖ ਨੂੰ ਇੰਜ ਜਿੰਦਗੀ ਦੇ ਕੇ ਕੀ ਉਸ ਦੀ ਉਮਰ ਨਹੀਂ ਵਧਾਈ ਜਾ ਰਹੀ ਜਿਸ ਨੂੰ ਬਾਬਿਆਂ ਦੇ ਰੱਬ ਨੇ ਮਾਰਨ ਲਈ ਇਹ ਬੀਮਾਰੀਆਂ ਤੇ ਦੁਰਘਟਨਾਵਾਂ ਦਿੱਤੀਆਂ ਹਨ ਇਸ ਤਰ੍ਹਾਂ ਮਨੁੱਖ ਨੂੰ ਮਰਨ ਤੋਂ ਬਚਾਉਣ (ਰੋਕਣ) ਲਈ ਸਾਇੰਸ ਕਾਰਗਰ ਸਾਧਨ ਸਿੱਧ ਹੋਈ ਹੈ। ਉਂਜ ਤਾਂ ਸਾਇੰਸ ਦੀਆਂ ਇੰਨ੍ਹਾਂ ਮਨੁੱਖੀ ਜਿੰਦਗੀ ਲਈ ਵਰਦਾਨ 'ਦੇਣਾਂ' ਨੂੰ ਲੋੜ ਪੈਣ ਤੇ 'ਬਾਬੇ' ਵੀ ਵਰਤਦੇ ਹਨ ਪਰ ਉਹ ਇਸ ਪ੍ਰਤੀ ਆਪਣਾ ਅਕ੍ਰਿਤਘਣ ਰਵੱਈਆ ਵੀ ਬਰਕਰਾਰ ਰੱਖਦੇ ਹਨ।

ਸੋ ਸਾਨੂੰ ਅੱਜ ਅਜਿਹੇ ਗੈਰ-ਵਿਗਿਆਨਕ ਅਤੇ ਅੰਧ-ਵਿਸ਼ਵਾਸ਼ੀ ਪ੍ਰਚਾਰ ਤੋਂ ਅਣਭਿੱਜ ਰਹਿਕੇ ਹਰ ਵਰਤਾਰੇ ਨੂੰ ਕੀ, ਕਿਉ ਤੇ ਕਿਵੇਂ ਦੀ ਤਰਕਸ਼ੀਲ ਕਸਵੱਟੀ ਤੇ ਪਰਖਣਾ ਪੜਚੋਲਣਾ ਚਾਹੀਦਾ ਹੈ ਅਤੇ ਹਰ ਤਰ੍ਹਾਂ ਦੀ ਲਿਫ਼ਾਫ਼ੇਬਾਜ਼ ਸਿਆਸਤ ਤੋਂ ਦੂਰ ਰਹਿਕੇ ਆਪਣੀ ਸੋਚ ਵਿਗਿਆਨਕ ਬਣਾਉਣੀ ਚਾਹੀਦੀ ਹੈ। ਇਸ ਵਿੱਚ ਹੀ ਸਾਡਾ, ਪਰਿਵਾਰਕ,ਸਮਾਜਿਕ ਅਤੇ ਮੁਲਕਾਈ ਭਲਾ ਹੈ,ਸਰਬੱਤ ਦਾ ਭਲਾ ਹੈ।

## ਪਾਖੰਡ ਦੀ ਹਾਰ

*ਬਲਜੀਤ ਪਾਲ*

ਛੱਡ ਟੂਣੇ ਧਾਗੇ ਤਵੀਤ ਕਰਨੇ,
ਛੱਡ ਲੋਕਾਂ ਦੀ ਲੁਟਮਾਰ ਮੀਆਂ।
ਹਰ ਭੇਦ ਪਿੱਛੇ ਸਾਇੰਸ ਦਾ ਹੱਥ ਹੋਸੀ,
ਐਵੇਂ ਆਖੇਂ ਕਿ ਮੇਰਾ ਚਮਤਕਾਰ ਮੀਆਂ।
ਕਾਹਨੂੰ ਲੋਕਾਂ ਨੂੰ ਵਹਿਮਾਂ ਦੇ ਵਿੱਚ ਪਾਵੇਂ,
ਕਰ ਅੰਧਵਿਸ਼ਵਾਸ਼ੀ ਪ੍ਰਚਾਰ ਮੀਆਂ।
ਕੰਮ ਕਰਕੇ ਖਾਣ ਦੀ ਪਾ ਆਦਤ,
ਨਹੀਂ ਹੋਵੇਂਗਾ ਬਹੁਤ ਖੁਆਰ ਮੀਆਂ।
ਆਖਰ ਪੋਲ ਪਖੰਡ ਦਾ ਖੁੱਲ੍ਹਣਾ ਹੈ,
ਤਰਕਸ਼ੀਲਾਂ ਦੀ ਨਿਤਰੀ ਡਾਰ ਮੀਆਂ।





# ਗੁਰੂਤਾ ਖਿਚ ਤੇ ਭਾਰ

*ਰਣਧੀਰ ਗਿੱਲਪੱਤੀ*

ਹੋਰਨਾਂ ਆਕਾਸ਼ੀ ਪਿੰਡਾਂ ਵਾਂਗ ਪ੍ਰਿਥਵੀ ਵੀ ਆਪਣੀ ਗੁਰੂਤਾ ਸ਼ਕਤੀ ਨਾਲ ਵਸਤਾਂ ਨੂੰ ਆਪਣੇ ਵੱਲ ਖਿਚਦੀ ਹੈ। ਇਹ ਖਿੱਚ ਬਲ, ਚਾਰੇ ਪਾਸਿਆਂ ਤੋਂ ਗੋਲਾ ਰੂਪੀ ਪ੍ਰਿਥਵੀ ਦੇ ਕੇਂਦਰ ਵੱਲ ਸੇਧਤ ਹੈ। ਦੂਜੇ ਸ਼ਬਦਾਂ ਵਿੱਚ ਇਸ ਦਾ ਕੇਂਦਰ ਗੁਰੂਤਾ ਬਲ ਨਾਲ ਵਸਤਾਂ ਨੂੰ ਆਪਣੇ ਵੱਲ ਖਿਚਦਾ ਹੈ। ਕਿਸੇ ਵੀ ਆਕਾਸ਼ੀ ਪਿੰਡ ਦਾ ਪੁੰਜ, ਅਤੇ ਇਸਦੀ ਘਣਤਾ ਉਸਦੀ ਗੁਰੂਤਾ ਖਿੱਚ ਦੇ ਵੱਧ ਜਾਂ ਘੱਟ ਪ੍ਰਭਾਵ ਨੂੰ ਨਿਰਧਾਰਤ ਕਰਦੀ ਹੈ। ਵਸਤੂਆਂ ਵਿਚਕਾਰ ਗੁਰੂਤਾ ਖਿੱਚ ਪੁੰਜ ਵਧਣ ਨਾਲ ਵਧਦੀ ਹੈ ਅਤੇ ਦੂਰੀ ਵਧਣ ਨਾਲ ਘਟਦੀ ਹੈ।

ਗੁਰੂਤਾ-ਖਿੱਚ ਕਾਰਨ ਹੀ ਵਸਤਾਂ ਭਾਰੀਆਂ ਮਹਿਸੂਸ ਹੁੰਦੀਆਂ ਹਨ। ਕਿਸੇ ਆਕਾਸ਼ੀ ਪਿੰਡ ਉੱਪਰ ਕਿਸੇ ਵਸਤੂ ਦਾ ਭਾਰ, ਅਸਲ ਵਿੱਚ ਉਸ ਪਿੰਡ ਦੀ ਗੁਰੂਤਾ ਖਿੱਚ ਦੇ ਬਲ ਦੀ ਉਹ ਮਾਤਰਾ ਹੈ ਜਿਸ ਨਾਲ ਵਸਤੂ ਖਿੱਚੀ ਜਾ ਰਹੀ ਹੈ। ਇਸ ਲਈ ਗੁਰੂਤਾ ਖਿੱਚ ਤੋਂ ਮੁਕਤ ਹੋਈ ਵਸਤੂ ਭਾਰਹੀਣ ਰਹਿ ਜਾਂਦੀ ਹੈ।

ਪ੍ਰਿਥਵੀ ਦੇ ਪ੍ਰਸੰਗ ਵਿੱਚ, ਵਿਗਿਆਨੀਆਂ ਨੇ ਗੁਰੂਤਾ-ਖਿੱਚ ਸਬੰਧੀ ਦਿਲਚਸਪ ਤਜਰਬੇ ਕੀਤੇ ਹਨ। ਗੁਰੂਤਾ-ਖਿੱਚ ਦੇ ਨਿਯਮ ਅਨੁਸਾਰ, ਧਰਤੀ ਦੇ ਉੱਪਰ ਇਸਦੇ ਕੇਂਦਰ ਦੇ ਨੇੜੇ ਰੱਖੀ ਗਈ ਵਸਤੂ ਉਸ ਹਾਲਤ ਨਾਲੋਂ ਵੱਧ ਭਾਰੀ ਹੋਵੇਗੀ ਜਦੋਂ ਉਹ ਕਿਸੇ ਹੋਰ ਥਾਂ ਕੇਂਦਰ ਤੋਂ ਮੁਕਾਬਲਤਨ ਦੂਰ ਰੱਖੀ ਗਈ ਹੁੰਦੀ ਹੈ। ਆਓ ! ਪ੍ਰਿਥਵੀ ਦੇ ਧਰਾਤਲ ਉੱਪਰ ਅਜਿਹੇ ਦੋ ਵੱਖੋ ਵੱਖਰੇ ਸਥਾਨਾਂ ਨੂੰ ਲੱਭਣ ਦਾ ਯਤਨ ਕਰੀਏ ਜਿਥੇ ਇੱਕੋ ਵਸਤੂ ਨੂੰ ਰੱਖਣ ਨਾਲ ਵੱਖੋ ਵੱਖਰੇ ਭਾਰ ਪ੍ਰਾਪਤ ਹੁੰਦੇ ਹੋਣ।

ਪ੍ਰਿਥਵੀ ਦੀ ਸ਼ਕਲ ਕੁਝ ਕੁਝ, ਸੰਤਰੇ ਵਰਗੀ ਹੈ। ਇਸਦੇ ਉੱਤਰੀ ਤੇ ਦੱਖਣੀ ਧਰੁਵ ਸੇਬ ਦੇ ਦੋਵਾਂ ਸਿਰਿਆਂ ਵਾਂਗ ਅੰਦਰ ਵੱਲ ਨੂੰ ਦਬੇ ਹੋਏ ਹਨ। ਇਸ ਲਈ ਪ੍ਰਿਥਵੀ ਦੇ ਧਰੁਵਾਂ ਤੋਂ ਇਸ ਦਾ ਦੁਸਾਰ (ਵਿਆਸ) ਭੂ-ਮੱਧ ਰੇਖੀ ਖੇਤਰ ਤੋਂ ਮਿਣੇ ਗਏ ਵਿਆਸ ਨਾਲੋਂ ਲਗਭਗ 67 ਕਿਲੋਮੀਟਰ ਘੱਟ ਬਣਦਾ ਹੈ। ਭਾਵ ਇਸਦੇ ਧਰੁਵੀ ਖੇਤਰ, ਭੂ-ਮੱਧ ਰੇਖੀ ਖੇਤਰਾਂ ਨਾਲੋਂ ਪ੍ਰਿਥਵੀ ਦੇ ਕੇਂਦਰ ਦੇ ਵਧੇਰੇ ਨੇੜੇ ਹਨ। ਇਸ ਕਰਕੇ ਭੂ-ਮੱਧ ਰੇਖਾ ਨਾਲੋਂ ਧਰੁਵਾਂ ਉੱਪਰ ਵਸਤੂ ਉੱਪਰ ਵਧੇਰੇ ਗੁਰੂਤਾ-ਖਿੱਚ ਪੈਂਦੀ ਹੈ ਜਿਸ ਕਾਰਨ ਧਰੁਵਾਂ ਉੱਪਰ ਵਸਤੂ ਦਾ ਭਾਰ ਮੁਕਾਬਲਤਨ ਵੱਧ ਹੁੰਦਾ ਹੈ।

ਧਰੁਵਾਂ ਦੇ ਮੁਕਾਬਲੇ ਭੂ-ਮੱਧ ਰੇਖੀ ਖੇਤਰ ਵਿੱਚ ਵਸਤਾਂ ਦਾ ਭਾਰ ਘੱਟ ਹੋਣ ਦਾ ਉਪਰੋਕਤ ਤੋਂ ਬਿਨਾ ਇੱਕ ਹੋਰ ਕਾਰਨ ਵੀ ਹੈ। ਆਪਣੀ ਧੁਰੀ ਦੁਆਲੇ ਘੁੰਮ ਰਿਹਾ ਕੋਈ ਪਿੰਡ ਆਪਣੇ ਧਰਾਤਲ ਉੱਪਰ ਪਈਆਂ ਚੀਜਾਂ ਨੂੰ ਪਰ੍ਹੇ ਸੁੱਟਣ ਲਈ ਬਲ ਲਗਾਉਂਦਾ ਹੈ। ਜੇਕਰ ਘੁੰਮਣ ਨਾਲ ਵਸਤਾਂ ਨੂੰ ਦੂਰ ਸੁੱਟਣ ਵਾਲਾ ਪੈਦਾ ਹੋਇਆ ਧੱਕ ਬਲ, ਇਸਦੇ ਖਿੱਚ ਬਲ ਨਾਲੋਂ ਵਧੇਰੇ ਹੋਵੇ ਤਾਂ ਇਸਦੇ ਧਰਾਤਲ ਉੱਪਰ ਪਈ ਵਸਤੂ ਦੂਰ ਜਾ ਡਿਗਦੀ ਹੈ। ਮਿਸਾਲ ਵਜੋਂ ਸਾਈਕਲ ਦੇ ਚੱਕੇ ਦੀ ਗੁਰੂਤਾ ਖਿੱਚ ਬਹੁਤ ਨਿਗੂਣੀ ਹੁੰਦੀ ਹੈ ਪਰ ਇਸਦੇ ਘੁੰਮਣ ਨਾਲ ਪੈਦਾ ਹੋਇਆ ਧੱਕ ਬਲ ਬਹੁਤ ਜਿਆਦਾ ਹੁੰਦਾ ਹੈ। ਜਿਸ ਕਰਕੇ ਚੱਕਾ ਘੁੰਮਣ ਨਾਲ ਇਸਦੇ ਨਾਲ ਚਿਪਕੀ ਮਿੱਟੀ ਆਦਿ ਦੂਰ ਜਾ ਡਿਗਦੀ ਹੈ। ਪਰ ਜੇਕਰ ਗੁਰੂਤਾ ਖਿੱਚ ਬਲ, ਪੈਦਾ ਹੋਏ ਧੱਕ ਬਲ ਨਾਲੋਂ ਜਿਆਦਾ ਹੋਵੇ ਤਾਂ ਵਸਤੂ ਧਰਾਤਲ ਤੋਂ ਦੂਰ ਤਾਂ ਨਹੀਂ ਡਿੱਗੇਗੀ ਪਰ ਉਸਦਾ ਭਾਰ ਉਸ ਧੱਕ ਬਲ ਦੇ ਬਰਾਬਰ ਘਟ ਜਾਵੇਗਾ, ਜੋ ਪਿੰਡ ਦੀ ਗੁਰੂਤਾ ਖਿੱਚ ਦੇ ਪ੍ਰਭਾਵ ਨੂੰ ਅੰਸ਼ਕ ਤੌਰ ਤੇ ਖਾਰਜ ਕਰਨ ਲਈ ਲੱਗ ਰਿਹਾ ਹੈ। ਆਪਣੀ ਧੁਰੀ ਦੁਆਲੇ ਘੁੰਮ ਰਹੀ ਪ੍ਰਿਥਵੀ ਦੇ ਘੁੰਮਣ ਦੀ ਰਫ਼ਤਾਰ ਧਰੁਵਾਂ ਦੇ ਮੁਕਾਬਲੇ ਭੂ-ਮੱਧ ਰੇਖੀ ਖੇਤਰ ਵਿੱਚ ਬਹੁਤ ਜਿਆਦਾ ਹੁੰਦੀ ਹੈ। ਇਸ ਲਈ ਇਹਨਾਂ ਖੇਤਰਾਂ ਵਿੱਚ ਧਰੁਵਾਂ ਦੀ ਨਿਸਬਤ ਵਧੇਰੇ ਧੱਕ ਬਲ ਪੈਦਾ ਹੁੰਦਾ ਹੈ, ਜੋ ਇਸ ਖੇਤਰ ਵਿੱਚ ਧਰਤੀ ਉੱਪਰ ਪਈਆਂ ਵਸਤੂਆਂ ਉੱਪਰ ਲੱਗ ਰਹੇ ਗੁਰੂਤਾ-ਖਿੱਚ ਬਲ ਨੂੰ, ਮੁਕਾਬਲਤਨ ਜਿਆਦਾ ਮਾਤਰਾ ਵਿੱਚ ਖਾਰਜ ਕਰਦਾ ਹੈ। ਇਸਦੇ ਸਿੱਟੇ ਵਜੋਂ ਧਰੁਵਾਂ ਦੇ ਮੁਕਾਬਲੇ ਇਹਨਾਂ ਖੇਤਰਾਂ ਵਿੱਚ ਵਸਤਾਂ ਦੇ ਭਾਰ ਵਿੱਚ ਕੁਝ ਕਮੀ ਆ ਜਾਂਦੀ ਹੈ।

ਪ੍ਰਿਥਵੀ ਦੇ ਕੇਂਦਰ ਦੇ ਨੇੜੇ ਵੱਲ ਜਾਣ ਨਾਲ ਵਸਤੂ ਦਾ ਭਾਰ ਵਧਦੇ ਜਾਣ ਵਾਲਾ ਫਾਰਮੂਲਾ ਇੱਕ ਹੋਰ ਵੱਖਰੀ ਹਾਲਤ ਵਿੱਚ ਲਾਗੂ ਨਹੀਂ ਹੁੰਦਾ। ਸਿੱਧ ਪੱਧਰੇ ਜਾਪਦੇ ਗੁਰੂਤਾ-ਖਿੱਚ ਦੇ ਸਿਧਾਂਤ ਤੋਂ ਕੋਈ ਇਹ ਟਪਲਾ ਖਾ ਸਕਦਾ ਹੈ ਕਿ ਧਰਤੀ ਦੇ ਧਰਾਤਲ ਤੋਂ ਇਸਦੇ ਕੇਂਦਰ ਵੱਲ ਖੋਦੇ ਗਏ ਕਲਪਿਤ ਖੂਹ ਵਿੱਚ, ਜਿਉਂ-ਜਿਉਂ ਕੋਈ ਵਸਤੂ ਕੇਂਦਰ ਦੇ ਨੇੜੇ ਹੁੰਦੀ ਜਾਵੇਗੀ ਤਿਉਂ-ਤਿਉਂ ਉਸਦਾ ਭਾਰ ਵਧਦਾ ਜਾਵੇਗਾ। ਪਰ ਇਹ ਧਾਰਨਾ ਗਲਤ ਹੈ, ਕਿਉਂਕਿ ਜਿਉਂ-ਜਿਉਂ ਵਸਤੂ ਧਰਤੀ ਦੇ ਅੰਦਰਲੇ ਭਾਗਾਂ 'ਚ ਹੇਠਾਂ ਲਹਿੰਦੀ ਜਾਵੇਗੀ ਤਿਉਂ-ਤਿਉਂ ਉਸ ਉੱਪਰ ਚਾਰੇ ਪਾਸਿਆਂ ਤੇ ਗੁਰੂਤਾ ਖਿੱਚ ਦਾ ਬਲ ਵੱਧ ਅਸਰ ਅੰਦਾਜ਼ ਹੁੰਦਾ ਜਾਵੇਗਾ, ਇਸ ਕ੍ਰਿਆ ਨਾਲ

ਹੇਠਾ ਜਾਣ ਨਾਲ ਵਸਤੂ ਦਾ ਭਾਰ ਘਟਦਾ ਜਾਵੇਗਾ। ਇਥੇ ਇਹ ਸਮਝ ਲੈਣਾ ਜਰੂਰੀ ਹੈ ਕਿ ਜੇਕਰ ਵਸਤੂ ਅਜਿਹੀ ਸਥਿਤੀ ਵਿੱਚ ਹੋਵੇ ਕਿ ਪਿੰਡ ਦਾ ਪੁੰਜ ਉਸਦੇ ਚਾਰੇ ਪਾਸੇ ਫੈਲਿਆ ਹੋਵੇ, ਤਾਂ ਵਸਤੂ ਉੱਪਰ ਗੁਰੂਤਾ ਖਿਚ ਵੀ ਚਾਰੇ ਪਾਸੇ ਤੋਂ ਹੀ ਪਵੇਗੀ। ਇਸ ਹਾਲਤ ਵਿੱਚ ਪਰਸਪਰ ਵਿਰੋਧੀ ਗੁਰੂਤਾ ਖਿਚਾਂ ਕਾਰਨ ਵਸਤੂ ਦਾ ਭਾਰ ਬਹੁਤ ਘਟ ਜਾਵੇਗਾ। ਇਹ ਭਾਰ ਉਤਨਾ ਕੁ ਹੀ ਹੋਵੇਗਾ ਜਿੰਨੀ ਵਿਰੋਧੀ ਦਿਸ਼ਾਵਾਂ ਨਾਲੋਂ ਕਿਸੇ ਇੱਕ ਦਿਸ਼ਾ ਦੀ ਗੁਰੂਤਾ ਖਿੱਚ ਵੱਧ ਹੋਵੇਗੀ। ਪ੍ਰਿਥਵੀ ਦੇ ਧਰਾਤਲ ਤੋਂ ਇਸਦੇ ਕੇਂਦਰ ਤੱਕ ਖੋਦੇ ਗਏ ਕਲਪਿਤ ਖੂਹ ਵਿੱਚ ਵੀ ਵਸਤੂ ਦੀ ਸਥਿਤੀ ਕੁਝ ਅਜਿਹੀ ਹੀ ਹੋਵੇਗੀ। ਜਿਉ-ਜਿਉ ਕੋਈ ਵਸਤੂ ਖੂਹ ਦੇ ਹੇਠਾਂ ਥੱਲੇ ਵੱਲ ਉਤਰੇਗੀ ਤਿਉ-ਤਿਉ ਖੂਹ ਦੀਆਂ ਚੁਫੇਰੇ ਦੀਆਂ ਕੰਧਾਂ ਦਾ ਪਿੱਛੇ ਛੱਡਿਆ ਜਾ ਰਿਹਾ ਪੁੰਜ ਵੱਡ-ਆਕਾਰੀ ਹੁੰਦਾ ਜਾਵੇਗਾ ਤੇ ਵਸਤੂ ਨੂੰ ਹੋਰ ਵੀ ਜਿਆਦਾ ਬਲ ਨਾਲ ਪਾਸਿਆਂ ਵੱਲ ਖਿੱਚੇਗਾ। ਖੂਹ ਦੇ ਸ਼ੁਰੂਆਤੀ ਨੁਕਤੇ ਤੇ ਧਰਤੀ ਦਾ ਧਰਾਤਲ ਵੀ ਉੱਪਰ ਵੱਲ ਖਿਚ ਪਾਵੇਗਾ। ਇਸ ਤਰ੍ਹਾਂ ਪ੍ਰਿਥਵੀ ਦੇ ਪੁੰਜ ਦੇ ਐਨ ਕੇਂਦਰ ਵਿੱਚ ਜਾ ਕੇ ਵਸਤੂ ਅਜਿਹੀ ਸਥਿਤੀ ਵਿੱਚ ਹੋਵੇਗੀ ਜਿਸ ਉੱਪਰ ਚਾਰੇ ਪਾਸਿਆਂ ਤੋਂ ਇੱਕੋ ਜਿਹਾ ਗੁਰੁਤਾ ਬਲ ਲੱਗ ਰਿਹਾ ਹੋਵੇਗਾ। ਇਸ ਮੁਕਾਮ ਤੇ ਪਹੁੰਚ ਕੇ ਵਸਤੂ ਲਗਭਗ ਭਾਰਹੀਣ ਹੋ ਜਾਵੇਗੀ।

ਗੁਰੂਤਾ ਖਿੱਚ ਦੇ ਉਪਰੋਕਤ ਨਿਯਮ ਵਿੱਚ ਪ੍ਰਿਥਵੀ ਦੇ ਪੁੰਜ ਦੀ ਅਸਾਵੀ ਘਣਤਾ ਜਰੂਰ ਕੁਝ ਗੜਬੜ ਕਰਦੀ ਹੈ। ਪ੍ਰਿਥਵੀ ਦੀ ਬਾਹਰੀ ਸਤ੍ਹਾ ਨਾਲੋਂ ਇਸ ਦੇ ਅੰਦਰੂਨੀ ਭਾਗ ਦੀ ਘਣਤਾ ਜਿਆਦਾ ਹੈ। ਜਿਆਦਾ ਘਣਤਾ ਸਦਕਾ ਗੁਰੂਤਾ ਖਿੱਚ ਵੀ ਜਿਆਦਾ ਹੁੰਦੀ ਹੈ। ਇਸ ਲਈ ਪ੍ਰਿਥਵੀ ਦੇ ਕੇਂਦਰ ਵੱਲ ਜਾਂਦਿਆ ਕੁਝ ਡੂੰਘਾਈ ਤੱਕ ਵਸਤੂ ਦਾ ਭਾਰ ਜਰੂਰ ਵਧਦਾ ਹੈ, ਕਿਉਂਕਿ ਇਸ ਅਵਸਥਾ ਤੱਕ ਧਰਤੀ ਦੇ ਅੰਦਰੂਨੀ ਵੱਧ ਘਣਤਾ ਵਾਲੇ ਭਾਗਾਂ ਦੀ ਗੁਰੂਤਾ ਖਿੱਚ, ਬਾਹਰੀ ਤਹਿ ਦੇ ਮੁਕਾਬਲਤਨ ਘੱਟ ਘਣਤਾ ਵਾਲੇ ਮਾਦੇ ਦੀ ਵਿਰੋਧੀ ਗੁਰੂਤਾ ਖਿੱਚ ਦੇ ਮੁਕਾਬਲੇ ਜਿਆਦਾ ਹੁੰਦੀ ਹੈ ਤੇ ਕੇਂਦਰ ਦੇ ਪਹਿਲਾਂ ਨਾਲੋਂ ਕੁਝ ਨੇੜੇ ਗਈ ਵਸਤੂ ਵੱਧ ਭਾਰ ਦਰਸਾਉਂਦੀ ਹੈ। ਪਰ ਜਿਵੇਂ ਹੀ ਵਸਤੂ ਜਿਆਦਾ ਡੂੰਘੇ ਭਾਗਾਂ ਵਿੱਚ ਪਹੁੰਚਦੀ ਹੈ ਤਾਂ ਅੰਦਰੂਨੀ ਵੱਧ ਘਣਤਾ ਵਾਲੇ ਮਾਦੇ ਦਾ ਇੱਕ ਹਿੱਸਾ ਵਸਤੂ ਤੋਂ ਉੱਪਰ ਰਹਿ ਜਾਂਦਾ ਹੈ ਤੇ ਕੇਂਦਰ ਦੀ ਵਿਰੋਧੀ ਦਿਸ਼ਾ ਵਿੱਚ ਜਬਰਦਸਤ ਗੁਰੂਤਾ ਬਲ ਲਗਾਉਂਦਾ ਹੈ। ਇਸ ਤਰ੍ਹਾਂ ਠੀਕ ਕੇਂਦਰ ਵਿੱਚ ਪਹੁੰਚਣ ਤੱਕ ਵਸਤੂ ਦਾ ਭਾਰ ਲਗਾਤਾਰ ਘਟਦਾ ਜਾਂਦਾ ਹੈ।

ਪ੍ਰਿਥਵੀ ਤੋਂ ਬਾਹਰ ਆਕਾਸ਼ ਵੱਲ ਦੂਰੀ ਦੇ ਹਿਸਾਬ ਨਾਲ, ਇੱਕ ਵਿਸ਼ੇਸ਼ ਨਿਯਮ ਅਧੀਨ ਪ੍ਰਿਥਵੀ ਦੀ ਖਿੱਚ ਸ਼ਕਤੀ ਦਾ ਅਸਰ ਘਟਦਾ ਜਾਂਦਾ ਹੈ ਤੇ ਇਸਦੇ ਸਿੱਟੇ ਵਜੋਂ ਵਸਤੂ ਦਾ ਭਾਰ ਵੀ ਥੋੜ੍ਹਾ ਹੁੰਦਾ ਜਾਂਦਾ ਹੈ। ਧਰਤੀ ਦੇ ਧਰਾਤਲ ਤੋਂ ਇਸਦੇ ਕੇਂਦਰ ਦੀ ਦੂਰੀ (ਪ੍ਰਿਥਵੀ ਦਾ ਅਰਧ ਵਿਆਸ) ਲਗਭਗ 6370 ਕਿਲੋਮੀਟਰ ਹੈ। ਧਰਤੀ ਦੇ ਕੇਂਦਰ ਤੋਂ 3670 ਕਿਲੋਮੀਟਰ ਦੂਰੀ ਭਾਵ ਧਰਤੀ ਦੇ ਧਰਾਤਲ ਤੇ ਵਸਤਾਂ ਦੇ ਭਾਰ ਨੂੰ ਪ੍ਰਿਥਵੀ ਦੀ ਖਿਚ ਸ਼ਕਤੀ ਦਾ ਸਟੈਂਡਰਡ ਮੰਨਿਆਂ ਜਾ ਸਕਦਾ ਹੈ। ਪ੍ਰਿਥਵੀ ਦੇ ਕੇਂਦਰ ਤੋਂ ਇਸ ਦੇ ਅਰਧ ਵਿਆਸ ਦੀ ਦੁੱਗਣੀ ਦੂਰੀ ਤੇ, ਭਾਵ ਧਰਾਤਲ ਤੋਂ 6370 ਕਿਲੋਮੀਟਰ ਦੂਰ ਉੱਪਰ ਅਕਾਸ਼ ਵਿੱਚ ਪ੍ਰਿਥਵੀ ਦੀ ਗੁਰੂਤਾ ਖਿਚ ਚਾਰ ਗੁਣਾਂ ਕਮਜ਼ੋਰ ਹੋ ਜਾਵੇਗੀ। ਇਸਦਾ ਅਰਥ ਹੈ ਕਿ ਧਰਤੀ ਦੇ ਧਰਾਤਲ ਉੱਪਰ ਇੱਕ ਕੁਇੰਟਲ ਭਾਰੀ ਵਸਤੂ 6370 ਕਿਲੋਮੀਟਰ ਉੱਪਰ ਜਾ ਕੇ ਕੇਵਲ 25 ਕਿਲੋ ਭਾਰ ਵਾਲੀ ਰਹਿ ਜਾਵੇਗੀ। ਇਸੇ ਤਰ੍ਹਾਂ ਪ੍ਰਿਥਵੀ ਦੇ ਕੇਂਦਰ ਤੋਂ ਉਸਦੇ ਅਰਧ ਵਿਆਸ ਦੀ ਤਿਗੁਣੀ ਦੂਰੀ ਤੇ ਗੁਰੂਤਾ ਖਿਚ 9 ਗੁਣਾਂ ਅਤੇ ਚੌਗੁਣੀ ਦੂਰੀ ਤੇ 16 ਗੁਣਾ ਘਟ ਜਾਵੇਗੀ। ਇਸੇ ਅਨੁਪਾਤ ਨਾਲ ਇਹਨਾਂ ਦੂਰੀਆਂ ਤੇ ਵਸਤਾਂ ਦਾ ਭਾਰ ਘਟ ਜਾਵੇਗਾ।

ਕਿਸੇ ਵਸਤੂ ਦਾ ਭਾਰ ਗੁਰੂਤਾ ਖਿਚ ਦੇ ਪ੍ਰਭਾਵ ਨਾਲ ਸਿੱਧਾ ਅਨੁਪਾਤੀ ਹੁੰਦਾ ਹੈ ਤੇ ਗੁਰੂਤਾ ਖਿਚ ਸਬੰਧਤ ਪਿੰਡ ਦੇ ਪੁੰਜ ਤੇ ਘਣਤਾ ਦੇ ਮੁਤਾਬਿਕ ਹੀ ਹੁੰਦੀ ਹੈ। ਮਿਸਾਲ ਵਜੋਂ ਚੰਨ ਦਾ ਪੁੰਜ ਪ੍ਰਿਥਵੀ ਨਾਲੋਂ ਬਹੁਤ ਘੱਟ ਹੈ ਤੇ ਬ੍ਰਹਿਸਪਤੀ ਗ੍ਰਹਿ ਦਾ ਬਹੁਤ ਜਿਆਦਾ। ਇਸ ਲਈ ਪ੍ਰਿਥਵੀ ਦੇ ਮੁਕਾਬਲੇ ਚੰਨ ਉੱਪਰ ਗੁਰੂਤਾ ਖਿਚ ਦਾ ਪ੍ਰਭਾਵ 6 ਗੁਣਾ ਘੱਟ ਹੈ ਤੇ ਬ੍ਰਹਿਸਪਤੀ ਉੱਪਰ ਲਗਭਗ ਸਾਢੇ ਤਿੰਨ ਗੁਣਾਂ ਜਿਆਦਾ। ਇਸਦੇ ਅਨੁਸਾਰ ਹੀ ਪ੍ਰਿਥਵੀ ਦੀ ਕਿਸੇ ਵਸਤੂ ਦਾ ਭਾਰ ਇਸਦੇ ਮੁਕਾਬਲੇ ਚੰਨ ਉੱਪਰ 6 ਗੁਣਾਂ ਘੱਟ ਹੁੰਦਾ ਹੈ ਤੇ ਬ੍ਰਹਿਸਪਤੀ ਉੱਪਰ ਸਾਢੇ ਤਿੰਨ ਗੁਣਾਂ ਜਿਆਦਾ।

## ਚੰਦਰਮਾ ਨੂੰ ਬਣਾਇਆ ਜਾ ਰਿਹਾ ਹੈ ਵਿਸ਼ਾਲ ਬਿਜਲੀ ਘਰ

ਨਵੀਂ ਦਿੱਲੀ, 30 ਮਈ– ਦੁਨੀਆਂ ਭਰ ਦੇ ਵਿਗਿਆਨੀ ਚੰਦਰਮਾ ਨੂੰ ਇੱਕ ਵਿਸ਼ਾਲ ਬਿਜਲੀ ਘਰ ਬਨਾਉਣ ਦੀ ਸੁਖਦ ਕਲਪਨਾ ਨੂੰ ਸਾਕਾਰ ਕਰਨ ਵਿੱਚ ਜੁਟ ਗਏ ਹਨ। ਬਿਰਲਾ ਤਾਰਾ ਮੰਡਲ ਦੇ ਨਿਰਦੇਸ਼ਕ ਡਾ. ਰਾਜਮਲ ਜੈਨ ਨੇ ਇਸ ਸੰਬੰਧੀ ਵਿਸਥਾਰ ਨਾਲ ਜਾਣਕਾਰੀ ਦਿੰਦੇ ਹੋਏ ਸਪਸ਼ਟ ਕੀਤਾ ਕਿ ਚੰਦਰਮਾ ਤੇ ਹਵਾ ਮੰਡਲ ਅਤੇ ਪਾਣੀ ਦੀ ਕਮੀ ਦੇ ਕਾਰਨ ਉਸ ਦੀ ਪੱਧਰ ਨੂੰ ਵੱਧ ਤੋਂ ਵੱਧ ਸੂਰਜੀ ਊਰਜਾ ਸੂਰਜੀ ਕਿਰਨਾਂ ਤੋਂ ਹੀ ਮਿਲਦੀ ਹੈ। ਇਹ ਧਰਤੀ ਦੇ ਲੋਕਾਂ ਲਈ ਲਾਭਕਾਰੀ ਹੋ ਸਕਦੀ ਹੈ ਪਰ ਸ਼ਰਤ ਇਹ ਹੈ ਕਿ ਇਸਨੂੰ ਰੇਡੀਓ ਤਰੰਗਾਂ ਵਿੱਚ ਬਦਲ ਕੇ ਧਰਤੀ ਤੇ ਹਾਸਲ ਕੀਤਾ ਜਾਵੇ। ਡਾ. ਜੈਨ ਤਾਰਾ ਮੰਡਲ ਦੇ ਨਵੇਂ ਪ੍ਰੋਗਰਾਮ 'ਚੰਦਰਮਾ ਤੇ ਜੇਤੂ ਮੁਹਿੰਮ' ਦੇ ਉਦਘਾਟਨੀ ਸਮਾਰੋਹ ਵਿੱਚ ਵਿਗਿਆਨੀਆਂ ਅਤੇ ਪੱਤਰਕਾਰਾਂ ਨਾਲ ਗੱਲਬਾਤ ਕਰ ਰਹੇ ਸਨ।

◆◆◆



*ਕੇਸ ਰਿਪੋਰਟ :–*

# ਜਦੋਂ ਨਰਾਤੀ ਮਾਈ ਦੀ ਹਜ਼ਰਾਇਤ ਚੋਰ ਬਦਲਦੀ ਗਈ......

*ਰਾਜਿੰਦਰ ਭਦੌੜ*

*ਘਟਨਾ* – ਪਿੰਡ ਰਾਈਆਂ ਜਿਲ੍ਹਾ ਬਠਿੰਡਾ ਵਿਖੇ ਗੁੱਗਾ ਮਾੜੀ ਦਾ ਮੇਲਾ ਲਗਦਾ ਹੈ ਜਿਸਨੂੰ ਦੂਰੋਂ-ਦੂਰੋਂ ਲੋਕੀਂ ਵੇਖਣ ਲਈ ਆਉਂਦੇ ਹਨ। ਇਸੇ ਤਰ੍ਹਾਂ ਮੇਲੇ ਵਾਲੇ ਦਿਨ ਦਰਸ਼ਨ ਸਿੰਘ ਹੋਰਾਂ ਦੇ ਘਰ ਵੀ ਦੋਸਤ ਮਿੱਤਰ/ਰਿਸ਼ਤੇਦਾਰ ਮੇਲਾ ਦੇਖਣ/ਮਿਲਣ ਲਈ ਆਏ। ਮੇਲੇ ਤੋਂ ਦੂਜੇ ਦਿਨ ਸਵੇਰੇ 9 ਕੁ ਵਜੇ ਘਰ ਵਿੱਚ ਘੁਸਰ ਮੁਸਰ ਹੋਣ ਲੱਗੀ ਕਿ 8000 ਰੁਪਏ ਨਹੀ ਮਿਲ ਰਹੇ। ਪਰਿਵਾਰ ਨੇ ਸਲਾਹ ਕਰਕੇ ਹਜ਼ਰਾਇਤ ਕਢਵਾਈ ਤੇ ਰਿਸ਼ਤੇਦਾਰੀ ਵਿੱਚੋਂ ਮਹਿਲਾਂ (ਸੰਗਰੂਰ) ਦੇ ਕੁਲਵੰਤ ਸਿੰਘ ਦਾ ਨਾਂ ਜਾਂ ਸ਼ਕਲ ਹਜ਼ਰਾਇਤ ਵਾਲੀ ਬੁੜ੍ਹੀ ਨੇ ਧਰ ਦਿੱਤਾ। ਰਿਸ਼ਤੇਦਾਰੀ 'ਚ ਰੌਲਾ ਪਿਆ ਪਰ ਮਹਿਲਾਂ ਵਾਲੇ ਇਸ ਗੱਲ ਤੇ ਅੜ ਗਏ ਕਿ ਹਜ਼ਰਾਇਤ ਸਾਡੇ ਸਾਹਮਣੇ ਕੱਢੀ ਜਾਵੇ। ਸੋ 4 ਸਤੰਬਰ 95 ਦਾ ਦਿਨ ਨਿਸਚਤ ਕਰਕੇ ਹਜ਼ਰਾਇਤ ਵਾਲੀ ਮਾਈ ਨੂੰ ਰਾਈਏ ਵਾਲੇ ਘਰ ਲਿਆਉਣ ਦਾ ਫੈਸਲਾ ਹੋਇਆ। ਵਿਚਕਾਰਲੇ ਵਿਅਕਤੀ ਡਾ. ਬਲਵੀਰ ਸਿੰਘ ਭਦੌੜ ਨੇ ਸਾਰੀ ਕਹਾਣੀ ਆ ਕੇ ਮੈਨੂੰ ਦੱਸੀ ਅਤੇ ਹਜ਼ਰਾਇਤ ਦੀ ਅਸਲੀਅਤ ਨਿਖੇਰਨ ਦੀ ਅਪੀਲ ਕੀਤੀ। ਨਿਸਚਤ ਕੀਤੇ ਸਮੇਂ ਤੇ ਮੈਂ ਅਤੇ ਨਿਰਮਲ ਸਿੰਘ ਖਜਾਨਚੀ ਇਕਾਈ ਭਦੌੜ ਮਿਥੇ ਥਾਂ ਤੇ ਪਹੁੰਚ ਗਏ, ਜਿਥੇ ਪਿੰਡ ਦੇ ਪਤਵੰਤੇ ਤੇ ਪੰਚਾਇਤ ਮੈਂਬਰ ਇਕੱਤਰ ਸਨ। ਸ਼ੁਰੂ ਵਿੱਚ ਗੱਲਬਾਤ ਕੀਤੀ ਕਿ ਹਜ਼ਰਾਇਤ ਵਾਲੇ ਫੈਸਲੇ ਵਿੱਚ ਨਾ ਪਓ ਪੈਸਿਆਂ ਦੀ ਚੋਰੀ ਦਾ ਮਾਮਲਾ ਸਮਾਜਿਕ ਤੌਰ ਤੇ ਹੱਲ ਕਰ ਲਓ। ਪਰ ਇਸ ਲਈ ਕੋਈ ਵੀ (ਖਾਸ ਕਰਕੇ ਪਰਿਵਾਰ) ਸਹਿਮਤ ਨਾ ਹੋਇਆ।

*ਹਜਰਾਇਤ ਕੱਢਣ ਦਾ ਅਮਲ ਸ਼ੁਰੂ* :– 65-70 ਕੁ ਸਾਲ ਦੀ ਮਾਈ ਇੱਕ ਗੱਦੀ ਜਿਹੀ ਬਣਾ ਕੇ ਧਰਤੀ ਉੱਪਰ ਬੈਠੀ ਹੋਈ ਸੀ ਉਸ ਕੋਲ ਘਰ ਦਾ ਇੱਕ ਬੱਚਾ (ਮੁਖੀ ਦਾ ਭਤੀਜਾ), ਉਮਰ 8-9 ਸਾਲ, ਉਸਦੇ ਕੋਲ ਬੈਠਾ ਛੰਨੇ ਨੂੰ ਮੂਧਾ ਕਰਕੇ ਨਿਗ੍ਹਾ ਟਿਕਾਈ ਉਸ ਵਿੱਚ ਦੇਖ ਰਿਹਾ ਸੀ। ਛੰਨੇ ਦੇ ਥੱਲੇ ਸਰ੍ਹੋਂ ਦਾ ਤੇਲ ਲਾਕੇ ਤਵੇ ਦੀ ਕਾਲਸ ਲਗਾਈ ਹੋਈ ਸੀ। ਆਲੇ ਦੁਆਲੇ ਬੋਰੀਆਂ/ਪੱਲੀਆ ਵਿਛਾ ਦਿੱਤੀਆਂ ਗਈਆਂ। ਸਾਰੀ ਸੰਗਤ ਬੈਠ ਗਈ (ਲੱਗਭਗ 50 ਕੁ ਬੰਦੇ ਤੇ 15 ਕੁ ਬੁੜ੍ਹੀਆਂ)। ਹਜ਼ਰਾਇਤ ਵਾਲੀ ਮਾਈ ਨੇ ਕਹਿਣਾ ਸ਼ੁਰੂ ਕੀਤਾ, "ਦੇਖ ਬੱਚਾ ਕੁਰਸੀਆਂ ਲੱਗ ਗਈਆ, ਪੁਲਸ ਵਾਲੇ ਆਗੇ ਸੀ.ਆਰ.ਪੀ ਆਗੀ, ਚੌਕੀ ਲੱਗ ਗਈ, ਬਾਬਾ ਜੀ ਆ ਗਏ।" ਬੱਚਾ ਨਾਲ ਨਾਲ ਸਾਰਾ ਕੁਝ ਹੋਣ/ਦਿਸਣ ਬਾਰੇ ਹਾਂ ਕਰਦਾ ਗਿਆ। ਮਾਈ ਨੇ ਫਿਰ ਕਹਿਣ ਸ਼ੁਰੂ ਕੀਤਾ, "ਬਾਬਾ ਜੀ ਨੂੰ ਕਹਿ ਜਿਸ ਨੇ ਇਸ ਘਰ ਦੇ ਪੈਸੇ ਚੱਕੇ ਹਨ ਉਸ ਨੂੰ ਸਾਹਮਣੇ ਲਿਆਓ। ਕਹਿ ਬਾਬਾ ਜੀ ਨੂੜ (ਬੰਨ੍ਹ) ਕੇ ਲਿਆਓ।" ਬੱਚਾ ਉਸੇ ਤਰ੍ਹਾਂ ਕਹੀ ਗਿਆ ਕਿ ਚੋਰ ਸਾਹਮਣੇ ਲਿਆਂਦਾ। ਨੂੜ ਕੇ ਲਿਆਂਦਾ। "ਅੱਛਾ ਬੱਚਾ, ਜਿਸ ਦੀ ਫੋਟੋ ਆਈ ਹੈ ਸੰਗਤ ਬੈਠੀ ਹੈ ਸਿਰ ਉੱਪਰ ਹੱਥ ਰੱਖਦੇ ਜਿਹੜਾ ਚੋਰ ਹੈ ਤਾਂ ਬੱਚੇ ਨੇ ਕੁਲਵੰਤ ਸਿੰਘ ਪਿੰਡ ਮਹਿਲਾਂ ਦੇ ਸਿਰ ਤੇ ਹੱਥ ਰੱਖ ਦਿੱਤਾ। ਪਰਿਵਾਰ ਵਾਲੀ ਧਿਰ ਦੇ ਮੂੰਹ ਤੇ ਸਫ਼ਲਤਾ ਲਈ ਖੁਸ਼ੀ ਦੀ ਲਹਿਰ ਦੌੜ ਗਈ। ਅਸੀਂ ਥੋੜ੍ਹਾ ਜਿਹਾ ਦਖਲ ਦਿੱਤਾ ਕਿ ਇਹ ਬੱਚਾ ਘਰ ਦਾ ਹੈ ਤੇ ਕੋਈ ਹੋਰ ਬੱਚਾ ਲਿਆਓ। ਮਾਈ ਕਹਿਣ ਲੱਗੀ ਜਿਹੜਾ ਮਰਜੀ ਲਿਆਓ, "ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਸਾਹਮਣੇ ਆਵੇਗਾ। ਐਵੇਂ ਨਹੀਂ (ਸਿਰ ਤੇ ਹੱਥ ਧਰਕੇ) ਕਾਲਿਆਂ ਤੋਂ ਚਿੱਟੇ ਅਤੇ ਚਿੱਟਿਆਂ ਤੋਂ ਪੀਲੇ ਹੋਏ।" ਬੱਚਾ ਬਦਲਿਆ ਗਿਆ। ਬਦਲੇ ਹੋਏ ਬੱਚੇ ਨੂੰ ਫਿਰ ਮਾਈ ਨੇ ਛੰਨਾ ਦਿਖਾਉਂਦੇ ਹੋਏ ਪਹਿਲਾ ਵਾਲੀ ਗੱਲ ਬਾਤ ਦੁਹਰਾਉਣੀ ਸ਼ੁਰੂ ਕੀਤੀ। ਅਸੀਂ ਬੱਚੇ ਨੂੰ ਸ਼ੁਰੂ ਵਿੱਚ ਹੀ ਕਹਿ ਦਿੱਤਾ ਕਿ ਛੰਨੇ ਵਿੱਚ ਜਿਹੜੀ ਫੋਟੋ ਆਵੇ ਪਹਿਲਾਂ ਹੁਲੀਆ ਦੱਸੀ ਫੇਰ ਹੱਥ ਰੱਖਣਾ। ਹਜ਼ਰਾਇਤ ਨਿਕਲਣੀ ਸ਼ੁਰੂ ਹੋਈ ਬੱਚੇ ਨੇ ਕਿਹਾ ਕਿ ਬਾਬਾ ਜੀ ਨੂੜ ਕੇ ਚੋਰ ਨੂੰ ਲੈ ਆਏ। ਅਸੀਂ ਪੁੱਛਿਆ ਚੋਰ ਕਿਹੋ ਜਿਹਾ ਤਾਂ ਬੱਚਾ ਕਹਿੰਦਾ ਪੱਗ ਵਾਲਾ। ਉਸਨੂੰ ਮਾਈ ਨੇ ਕਿਹਾ ਚੋਰ ਦੇ ਸਿਰ ਉੱਪਰ ਹੱਥ ਰੱਖ ਦੇ ਤਾਂ ਬੱਚਾ ਆਪਣੇ ਥਾਂ ਤੋਂ ਉੱਠਿਆ ਤੇ ਮੇਰੇ (ਰਾਜਿੰਦਰ ਭਦੌੜ) ਸਿਰ ਉੱਪਰ ਹੱਥ ਰੱਖ ਦਿੱਤਾ। ਮਾਈ ਤੇ ਸੰਗਤ ਥੋੜ੍ਹਾ ਘਬਰਾਏ। ਫਿਰ ਮਾਈ ਬੋਲੀ ਬਾਬਾ ਜੀ (ਹਜ਼ਰਾਇਤ 'ਚ ਚੌਂਕੀ ਲਾਉਣ ਵਾਲੇ) ਉਕ ਗਏ ਹਨ ਬੱਚਾ ਹੋਰ ਲਿਆਓ। ਤੀਸਰਾ ਬੱਚਾ ਲਿਆਂਦਾ ਗਿਆ। ਫਿਰ ਪਹਿਲੀ ਹਜ਼ਰਾਇਤ ਕੱਢਣ ਦੀ ਕ੍ਰਿਆ ਦੁਹਰਾਈ ਗਈ ਬੱਚੇ ਨੂੰ ਪੁੱਛਿਆ ਗਿਆ ਕਿ ਚੋਰ ਕੌਣ ਦਿਸਦਾ ਹੈ ਤਾਂ ਉਸਨੇ ਕਿਹਾ, "ਇੱਕ ਬੁੜ੍ਹੀ ਹੈ ਲਾਲ ਸੂਟ ਤੇ ਟੂੰਮਾਂ ਪਾਈਆਂ ਹਨ। ਉਸਨੇ ਪੈਸੇ ਚੋਰੀ ਕੀਤੇ ਹਨ।" ਮਾਈ ਫਿਰ ਬੋਲੀ, "ਬੁੜ੍ਹੀ ਕਿੱਥੇ ਖੜ੍ਹੀ ਹੈ।" ਤਾਂ ਉਸਨੇ ਕਿਹਾ, "ਸੂਏ ਦੇ ਪੁਲ ਕੋਲ, ਉੱਥੋਂ ਬਰਨਾਲੇ ਵਾਲੀ ਬੱਸ ਚੜ੍ਹ ਕੇ ਮੋੜ ਵਾਲੇ ਬੋਹੜ ਥੱਲੇ ਜਾ ਖੜ੍ਹੀ।" ਮਾਈ ਨੇ ਪੁਛਿਆ ਬੁੜੀ ਪਿੰਡ ਦੀ ਹੈ ਜਾਂ ਬਾਹਰਲੀ ? ਬੱਚੇ ਨੇ ਕਿਹਾ "ਲਾਮੋਂ" (ਭਾਵ ਬਾਹਰਲੀ) ਫਿਰ ਮਾਈ ਨੇ ਪੁੱਛਿਆ ਕਿ ਪੈਸੇ ਕਿੱਥੋਂ ਚੱਕੇ ਗਏ ਹਨ ਤਾਂ ਬੱਚੇ ਨੇ ਉਸ ਕਮਰੇ ਵੱਲ ਇਸ਼ਾਰਾ ਕਰ ਦਿੱਤਾ। ਫਿਰ

ਮਾਈ ਨੇ ਪੁੱਛਿਆ ਕਿ ਅੰਦਰ ਕੌਣ ਕੌਣ ਸਨ ਜਦੋਂ ਪੈਸੇ ਚੱਕੇ ਗਏ ਤਾਂ ਬੱਚੇ ਨੇ ਛੰਨੇ ਦੇ ਥੱਲੇ ਵਿੱਚ ਦੇਖਦੇ ਹੋਏ ਘਰ ਦੇ ਤਿੰਨ ਮੁੰਡਿਆਂ ਦੇ ਨਾਂ ਲੈ ਦਿੱਤੇ ਤੇ ਇੱਕ ਬੁੜ੍ਹੀ (ਮੁੰਡਿਆਂ ਦੀ ਮਾਂ) ਦਾ ਨਾਂ ਲਿਆ। ਇਸ ਤੇ ਮਾਈ ਕਹਿੰਦੀ, "ਚੋਰੀ ਘਰ ਵਿੱਚ ਨਿਕਲਦੀ ਹੈ ਦੇਖ ਲਓ ਭਾਈ।" ਇਸ ਤੋਂ ਬਾਅਦ ਮਾਈ ਜੋਰ ਦੇ ਕੇ ਕਹਿੰਦੀ ਰਹੀ, "ਹੋਰ ਦੇਖਲਾ ਚੋਰ ਜੇ ਕੋਈ ਦਿਸਦਾ ਤਾਂ" ਪਰ ਬੱਚਾ ਆਪਣੀ ਪਹਿਲੀ ਕਹੀ ਗੱਲ ਤੇ ਹੀ ਡਟਿਆ ਰਿਹਾ। ਅਸੀਂ ਫਿਰ ਮਾਈ ਨੂੰ ਪੁੱਛਿਆ ਕਿ ਹੋਰ ਦੇਖ ਲੈ ਜੇਕਰ ਬੱਚਾ ਬਦਲ ਕੇ ਬਿਠਾਉਣਾ ਤਾਂ ਪਰ ਹੁਣ ਹਜ਼ਰਾਇਤ ਕੱਢਣ ਵਾਲੀ ਮਾਈ ਜੁਆਬ ਦੇ ਗਈ ਕਿ ਤੁਸੀਂ ਆਪੇ ਕਰ ਲਓ ਜਿਵੇਂ ਕਰਨਾ।

ਮੈਂ ਥੋੜ੍ਹਾ ਅੱਗੇ ਆ ਕੇ ਲੋਕਾਂ ਦਾ ਧਿਆਨ ਆਪਣੇ ਵੱਲ ਕੀਤਾ ਅਤੇ ਕਿਹਾ ਕਿ ਜੋ ਮਾਈ ਨੇ ਹਜਰਾਇਤ ਕੱਢੀ ਹੈ ਇਸ ਦੀ ਗੱਲ ਬਾਅਦ ਵਿੱਚ ਕਰਾਂਗੇ ਪਹਿਲਾਂ ਇਹ ਦੇਖ ਲਓ ਕਿ ਹਜਰਾਇਤ ਨਿਕਲਦੀ ਕਿਵੇਂ ਹੈ। ਘਰ ਦਾ ਬੱਚਾ ਜੋ ਸਭ ਤੋਂ ਪਹਿਲਾਂ ਬਿਠਾਇਆ ਸੀ ਉਸ ਨੂੰ ਸਾਹਮਣੇ ਬਿਠਾ ਕੇ ਮੈਂ ਜੇਬ ਨਾਲੋਂ ਪੈੱਨ ਲਾਹ ਕੇ ਉਸਨੂੰ ਉਸ ਵਿੱਚ ਦੇਖਣ ਲਈ ਕਿਹਾ ਤੇ ਉਸ ਤੋਂ ਪੁੱਛ ਲਿਆ ਕਿ ਤੇਰੇ ਨਾਨਕੇ ਕਿਥੇ ਹਨ ਤਾਂ ਉਸਨ ਕਿਹਾ ਗਾਟਵਾਲੀ। ਮੈਂ ਉਸਨੂੰ ਕਹਿਣਾ ਸ਼ੁਰੂ ਕੀਤਾ ਕਿ ਹੁਣ ਟੈਂਪੂ ਆਵੇਗਾ ਚੜ੍ਹ ਜਾ, ਇਹ ਰਾਮਪੁਰੇ ਤੱਕ ਜਾਵੇਗਾ। ਰਾਮਪੁਰਾ ਆ ਗਿਆ, ਫਿਰ ਕਿਹਾ ਬੱਸ ਚੜ੍ਹ ਜਾ ਇਹ ਗਾਟਵਾਲੀ ਜਾਵੇਗੀ, ਗਾਟਵਾਲੀ ਆ ਗਈ, ਬੱਚੇ ਨੂੰ ਪੁੱਛਿਆ ਕਿ ਦੱਸ ਘਰ ਵਿੱਚ ਕੌਣ ਕੌਣ ਹਨ ਤਾਂ ਉਸ ਕਿਹਾ ਕਿ ਮੇਰਾ ਇੱਕ ਮਾਮਾ, ਦੂਜਾ ਮਾਮਾ, ਤੀਜਾ ਮਾਮਾ, ਬਾਪੂ ਜੀ, ਆਦਿ। ਫਿਰ ਉਸ ਨੂੰ ਕਿਹਾ ਕਿ ਤੈਨੂੰ ਚਾਹ ਕਰਕੇ ਪਿਆਉਣਗੇ ਜਦੋਂ ਚਾਹ ਪੀ ਲਈ ਦੱਸ ਦੇਣੀ ਆਪਾਂ ਵਾਪਸ ਪਿੰਡ ਆ ਜਾਵਾਂਗੇ। ਬੱਚੇ ਨੇ ਦੱਸਿਆ ਕਿ ਚਾਹ ਪੀ ਲਈ ਹੈ ਮੈਂ ਉਸ ਦੀਆਂ ਅੱਖਾਂ ਦੇ ਸਹਮਣੇ ਤੋਂ ਪੈੱਨ ਪਾਸੇ ਕੀਤਾ ਤੇ ਬੱਚਾ ਉਠਾ ਦਿੱਤਾ ਤੇ ਕਿਹਾ ਕਿ ਇਹ ਆਪਣੇ ਨਾਨਕੇ ਪਿੰਡ ਜਾ ਕੇ ਆਇਆ ਹੈ ਜੋ ਇਸ ਨੂੰ ਦਿਸਿਆ ਸਭ ਕੁਝ ਸੱਚ ਦੱਸੇਗਾ। ਕਈਆਂ ਨੇ ਉਸ ਨੂੰ ਪੁੱਛ ਕੇ ਤਸੱਲੀ ਕੀਤੀ। ਫਿਰ ਅਸੀ ਉਥੇ ਹਾਜਰ ਲੋਕਾਂ ਨੂੰ ਹਜ਼ਰਾਇਤ ਕੱਢਣ/ਨਿਕਲਣ ਦੇ ਵਰਤਾਰੇ ਦੀ ਵਿਸਤਾਰ ਨਾਲ ਵਿਆਖਿਆ ਦਿੱਤੀ ਕਿ ਹਜ਼ਰਾਇਤ ਅਸਲ ਵਿੱਚ ਸੰਮੋਹਨ (ਹਿਪਨੋਟਿਜ਼ਮ) ਦੀ ਹੀ ਇੱਕ ਕਿਸਮ ਹੈ। ਹਜ਼ਰਾਇਤ ਵਿੱਚ ਛੋਟੇ ਬੱਚੇ ਨੂੰ ਬਿਠਾਇਆ ਜਾਂਦਾ ਹੈ ਕਿਉਂਕਿ ਛੋਟੇ ਬੱਚੇ ਨੂੰ ਹਿਪਨੋਟਾਈਜ਼ ਕਰਨਾ ਸੌਖਾ ਹੁੰਦਾ ਹੈ। ਬੱਚੇ ਨੂੰ ਹਜਰਾਇਤ ਕੱਢਣ ਵਾਲੇ ਦੇ ਪ੍ਰਭਾਵ ਅਧੀਨ ਉਹੀ ਕੁਝ ਦਿਖਾਈ ਦਿੰਦਾ ਹੈ ਜੋ ਉਸਨੂੰ ਸੁਝਾਇਆ ਜਾਂਦਾ ਹੈ। ਇਸ 'ਚ ਬੱਚੇ ਨੂੰ ਕੋਈ ਗੈਬੀ ਗਿਆਨ ਨਹੀ ਹੁੰਦਾ ਸਗੋਂ ਸੰਮੋਹਕ ਅਵਸਥਾ ਵਿੱਚ ਹੋਣ ਕਾਰਣ ਹਜ਼ਰਾਇਤ ਕੱਢਣ ਵਾਲੇ ਦੀਆ ਕਹੀਆਂ ਜਾਂ ਸੁਝਾਈਆਂ ਗੱਲਾਂ ਵਿੱਚ ਹੀ ਹਾਂ ਮਿਲਾਈ ਜਾਂਦਾ ਹੈ। ਉਪਰੋਕਤ ਤੱਥ ਨੂੰ ਮਾਈ ਦੁਆਰਾ ਕੱਢੀ ਹਜ਼ਰਾਇਤ ਦੀ ਵਿਆਖਿਆ ਤੋਂ ਭਲੀ ਭਾਂਤ ਸਮਝਿਆ ਜਾ ਸਕਦਾ ਹੈ।

*ਵਿਆਖਿਆ ਮਾਈ ਦੁਆਰਾ ਕੱਢੀ ਹਜਰਾਇਤ ਦੀ :*-ਜਿਹੜਾ ਬੱਚਾ ਪਹਿਲਾਂ ਪਰਿਵਾਰ ਦੇ ਵਿੱਚੋਂ ਹੀ ਬਿਠਾਇਆ ਗਿਆ ਸੀ ਉਸ ਨੂੰ ਮਹਿਲਾਂ ਵਾਲੇ ਵਿਅਕਤੀ ਦੀ ਫੋਟੋ ਨਜ਼ਰ ਇਸ ਲਈ ਆਈ ਕਿਉਂਕਿ ਸਾਰਾ ਪਰਿਵਾਰ ਪਹਿਲਾਂ ਹੀ ਇਸ ਗੱਲ ਤੇ ਸਹਿਮਤ ਸੀ ਕਿ ਪੈਸੇ ਮਹਿਲਾਂ ਵਾਲੇ ਮੁੰਡੇ ਨੇ ਚੋਰੀ ਕੀਤੇ ਹਨ, ਭਾਵੇਂ ਕਿ ਹਜਰਾਇਤ ਵਿੱਚ ਪਹਿਲਾਂ ਮਾਈ ਨੇ ਕੁਲਵੰਤ ਸਿੰਘ ਨਾਂ ਦੇ ਵਿਅਕਤੀ ਦਾ ਨਾਂ ਲਿਆ ਸੀ ਪਰ ਸੰਗਤ ਵਿੱਚ ਭਗਵੰਤ ਸਿੰਘ ਦੇ ਸਿਰ ਤੇ ਹੱਥ ਧਰਿਆ ਗਿਆ ਕਿਉਂਕਿ ਕੁਲਵੰਤ ਸਿੰਘ ਨੂੰ ਇਕੱਠ ਵਿੱਚ ਥੋੜ੍ਹਾ ਪਿੱਛੇ ਖੜ੍ਹਾ ਦਿੱਤਾ ਗਿਆ ਸੀ। ਦੂਸਰਾ ਜਿਸ ਨੇ ਮੇਰੇ ਸਿਰ ਤੇ ਹੱਥ ਰੱਖਿਆ ਉਸ ਨੂੰ ਕਿਉਂਕਿ ਮੈਂ ਹੀ ਕਿਹਾ ਸੀ ਕਿ ਪਹਿਲਾਂ ਸਾਰਾ ਹੁਲੀਆ ਦੱਸੀਂ ਫੇਰ ਹੱਥ ਰੱਖੀ ਤੇ ਉਹ ਬੱਚਾ ਉਸ ਸਮੇਂ ਮੇਰੇ ਵੱਲ ਦੇਖ ਰਿਹਾ ਸੀ ਹੋ ਸਕਦਾ ਉਸ ਦੇ ਮਨ ਵਿੱਚ ਮੇਰੇ ਬੋਲਣ ਜਾਂ ਮੇਰੇ ਵੱਲ ਦੇਖਣ ਕਾਰਨ ਹੀ ਛੰਨੇ ਵਿੱਚ ਮੇਰੀ ਫੋਟੋ ਦਿਸਦੀ ਹੋਵੇ। ਤੀਸਰਾ – ਬੱਚੇ ਵੱਲੋਂ ਬੁੜ੍ਹੀ ਦਾ ਨਾਂ ਲੈਣਾ। ਆਸ ਪਾਸ ਆਂਢ ਗੁਆਂਢ ਵਿੱਚ ਇਸ ਗੱਲ ਦੀ ਵੀ ਚਰਚਾ ਪਾਈ ਗਈ ਕਿ ਹੋ ਸਕਦਾ ਪੈਸੇ ਕਿਸੇ ਘਰ ਦੇ ਮੈਂਬਰ ਨੇ ਹੀ ਚੋਰੀ ਕੀਤੇ ਹੋਣ। ਬੱਚੇ ਦੇ ਦਿਮਾਗ ਨੇ ਇਹ ਗੱਲ ਸੁਣੀ ਪ੍ਰਤੀਤ ਹੁੰਦੀ ਸੀ। ਜਿਸ ਕਾਰਨ ਉਹ ਵਾਰ ਵਾਰ ਕਹੀ ਗਿਆ ਕਿ ਚੋਰੀ ਹੋਣ ਸਮੇਂ ਘਰ ਦੇ ਮੁੰਡੇ ਅਤੇ ਉਹਨਾਂ ਦੀ ਮਾਂ ਹੀ ਹਾਜ਼ਰ ਸਨ। ਉਪਰੋਕਤ ਵਿਆਖਿਆ ਸਾਰਿਆਂ ਨੂੰ ਸਮਝਾਈ ਗਈ ਤੇ ਕਿਹਾ ਗਿਆ ਕਿ ਸਾਡਾ ਕੰਮ ਤੁਹਾਨੂੰ ਕਿਸੇ ਮਗਰ ਗੁੰਮਰਾਹ ਹੋ ਕੇ ਆਪਣੇ ਸਕੇ/ਸ਼ਰੀਕੇ ਵਿੱਚ ਕਲੇਸ਼ ਪਾਉਣ ਤੋ ਸਮਝਾਉਣਾ ਹੈ ਬਾਕੀ ਪੈਸਿਆਂ ਦਾ ਨਬੇੜਾ ਤੁਸੀ ਆਪ ਬੈਠ ਕੇ ਜਿਵੇਂ ਮਰਜੀ ਨਿਬੇੜ ਲਓ।

*ਦੋ ਗੱਲਾਂ ਹਜਰਾਇਤ ਵਾਲੀ ਮਾਈ ਨਾਲ :*-ਮਾਈ ਨੂੰ ਕਿਹਾ ਕਿ ਜਿਹੜੇ ਤੇਰੇ (ਸਿਰ ਦੇ ਵਾਲ) ਕਾਲਿਆਂ ਤੋਂ ਚਿੱਟੇ ਤੇ ਚਿੱਟਿਆਂ ਤੋਂ ਪੀਲੇ ਹੋਏ ਹਨ ਇਨ੍ਹਾਂ ਨੂੰ ਚੰਗੇ ਕੰਮਾਂ ਤੇ ਲਾ ਐਵੇਂ ਨਾ ਲੋਕਾਂ ਦੇ ਘਰਾਂ 'ਚ ਕਲੇਸ਼ ਪਵਾ ਕੇ ਉਨ੍ਹਾਂ ਨਾਲ ਠੱਗੀਆਂ ਮਾਰਿਆ ਕਰ। ਇਸ ਤੇ ਕੁਝ ਔਖੀ ਹੋ ਕੇ ਬੋਲਣ ਲੱਗੀ, " ਮੈਂ ਕੀ ਠੱਗੀ ਮਾਰੀ ਹੈ। ਮੈਂ ਕੀ ਕਰਨੇ ਹਨ ਕਿਸੇ ਦੇ ਪੈਸੇ। ਥੋਨੂੰ ਪਤਾ ਮੈਂ ਕੌਣ ਆਂ ?" ਮੈਂ ਕਿਹਾ ਕਿ ਦੱਸ ਦਿਓ ਕੌਣ ਹੋ। ਕਹਿਣ ਲੱਗੀ ਮੈਂ ਇੱਕ ਹਜ਼ਾਰ ਰੁਪਏ ਪੈਨਸ਼ਨ ਲੈਂਦੀ ਹਾਂ। ਮੈਂ ਕਿਹਾ ਦੱਸ ਤਾਂ ਦੇ ਕਿ ਤੂੰ ਹੈਂ ਕੌਣ ? ਨਾ ਤਾਂ ਆਪਣਾ ਨਹੀਂ ਦੱਸਿਆ ਬੱਸ ਐਨਾ ਕਹਿ ਕੇ ਚੁੱਪ ਕਰ ਗਈ ਕਿ ਮੈਂ ਸਕੂਲ 'ਚੋਂ ਪੀਅਨ (ਚਪੜਾਸੀ) ਰਿਟਾਇਰ ਹੋਈ ਵੀ ਹਾਂ। ਏਨਾ ਸੁਣ ਕੇ ਸਾਰੀ ਭੀੜ ਵਿੱਚ ਹਾਸੜ ਜਿਹੀ ਪੈ ਗਈ।

OO---OO



# ਸਮਾਜਿਕ ਚੇਤਨਾ ਦੀ ਜ਼ਰੂਰਤ

*ਖੁਸ਼ਵੰਤ ਬਰਗਾੜੀ*

ਬੱਸ ਵਿੱਚ ਬੈਠ ਕੇ ਤੁਸੀਂ ਬਾਕੀ ਯਾਤਰੀਆਂ ਦੀ ਗੱਲਬਾਤ ਸੁਣੋ ਅਤੇ ਧਿਆਨ ਨਾਲ ਉਸ ਵਾਰਤਾਲਾਪ ਦਾ ਵਿਸ਼ਲੇਸ਼ਣ ਕਰੋ। ਅਜੋਕੇ ਸਮਾਜ ਦੀ ਦੁਰਦਸ਼ਾ, ਹਰ ਥਾਂ ਤੇ ਭ੍ਰਿਸ਼ਟਾਚਾਰ ਵਿੱਚ ਵਾਧਾ, ਵਧਦੀ ਮਹਿੰਗਾਈ, ਲੀਡਰਾਂ ਦੇ ਵਾਰੇ–ਨਿਆਰੇ ਆਦਿ ਨਾਲ ਸੰਬੰਧਿਤ ਗੱਲਾਂ ਇਸ ਨਤੀਜੇ ਤੇ ਖਤਮ ਹੁੰਦੀਆਂ ਹਨ ਕਿ ਹੁਣ ਸਾਡੇ ਦੇਸ਼ ਨੂੰ ਕੋਈ ਨਹੀ ਬਚਾ ਸਕਦਾ। ਚਾਹੇ ਯੂਨੀਵਰਸਿਟੀਆਂ ਵਿੱਚ ਬੁੱਧੀਜੀਵੀਆਂ ਦੀ ਮੀਟਿੰਗ ਹੋਵੇ ਜਾਂ ਕਿਸੇ ਕਸਬੇ ਦੀ ਕਿਸੇ ਦੁਕਾਨ ਤੇ ਬੈਠੇ ਲੋਕਾਂ ਵਿੱਚ ਵਿਚਾਰ ਚਰਚਾ ਹੋ ਰਹੀ ਹੋਵੇ। ਵਿਸ਼ਾ ਇੱਕ ਹੀ ਹੋਵੇਗਾ ਕਿ ਦੇਸ਼ ਬਰਬਾਦ ਹੋ ਰਿਹਾ ਹੈ। ਹੁਣ ਇਸ ਨੂੰ ਕੋਈ ਨਹੀਂ ਬਚਾ ਸਕਦਾ, ਹਾਲਤ ਬਹੁਤ ਵਿਗੜ ਗਈ ਹੈ। ਸਾਡੀ ਮਾੜੀ ਸਮਾਜਿਕ ਹਾਲਤ ਲਈ ਵੱਖ ਵੱਖ ਧਿਰਾਂ ਨੂੰ ਦੋਸ਼ੀ ਠਹਿਰਾਇਆ ਜਾਂਦਾ ਹੈ। "ਪਾਪਾਂ ਦਾ ਘੜਾ ਕਦੇ ਤਾਂ ਫੁੱਟੇਗਾ ਹੀ ? ਕੋਈ ਨਾ ਕੋਈ ਮਹਾਪੁਰਸ਼ ਜ਼ਰੂਰ ਪੈਦਾ ਹੋਣਗੇ। ਜਦੋਂ–ਜਦੋਂ ਧਰਮ ਦਾ ਨਾਸ਼ ਹੋਇਆ ਹੈ, ਬੇ–ਈਮਾਨੀ ਅਤੇ ਅੱਤਿਆਚਾਰ ਵਧ ਜਾਂਦੇ ਹਨ, ਫੇਰ ਕੋਈ 'ਸ਼ਕਤੀ ਜ਼ਰੂਰ ਦਖਲ ਦਿੰਦੀ ਹੈ। ਅਸੀ ਭੁੱਲ ਜਾਂਦੇ ਹਾਂ ਕਿ ਰਾਵਣ............।" ਸੰਖੇਪ ਵਿੱਚ ਕਿਹਾ ਜਾ ਸਕਦਾ ਹੈ ਕਿ ਭਾਰੂ ਭਾਰਤੀ ਚਿੰਤਨ ਜਾਂ ਇਸ ਦੇਸ਼ ਦੇ ਵਾਸੀਆਂ ਦੀ ਮਾਨਸਿਕਤਾ ਵਿੱਚ ਇਹ ਗੱਲਾਂ ਹਜ਼ਾਰਾਂ ਸਾਲਾਂ ਤੋਂ ਜੜ੍ਹਾਂ ਮਾਰਕੇ ਬੈਠ ਗਈਆਂ ਹਨ ਕਿ ਜੋ ਕੁਝ ਸਾਡੇ ਇਰਦ–ਗਿਰਦ ਹੋ ਰਿਹਾ ਹੈ, ਉਸਦੇ ਪ੍ਰਤੀ ਸਾਡੀ ਕੋਈ ਜ਼ਿੰਮੇਵਾਰੀ ਨਹੀ ਹੈ। ਇਹ ਦੇਸ਼, ਇਹ ਸਮਾਜ, ਇਹ ਮਾਹੌਲ ਆਪਣੇ ਹੀ ਢੰਗ ਨਾਲ ਚਲਦਾ ਰਿਹਾ ਅਤੇ ਅੱਗੇ ਵੀ ਇਸੇ ਤਰ੍ਹਾਂ ਹੀ ਚਲਦਾ ਰਹੇਗਾ। ਇਸਨੂੰ ਵਿਕਾਸ ਦੀਆਂ ਲੀਹਾਂ ਤੇ ਪਾਉਣਾ ਸਾਡਾ ਕਰਤੱਵ ਨਹੀ ਹੈ। ਜੋ 'ਸ਼ਕਤੀ' ਇਸ ਦੁਨੀਆਂ ਨੂੰ ਚਲਾ ਰਹੀ ਹੈ ਉਹੀ ਸਮਾਜ ਨੂੰ ਦਿਸ਼ਾਨਿਰਦੇਸ਼ ਦੇਵੇਗੀ। ਸਮਾਜ ਦੇ ਸੁਧਾਰ ਦੀ ਸਾਨੂੰ ਤਾਂ ਕੋਈ ਲੋੜ ਹੀ ਨਹੀ ਹੈ। ਅਸੀ ਦੋ ਵੇਲੇ ਵਧੀਆ ਦਾਲ ਰੋਟੀ ਖਾਂਦੇ ਹਾਂ ਸਾਨੂੰ ਹੋਰ ਕੀ ਚਾਹੀਦਾ ਹੈ। ਭਾਰਤੀ ਧਾਰਮਿਕ ਚਿੰਤਨ ਦੁਆਰਾ ਮਨੁੱਖ ਦੇ ਵਿਕਾਸ ਕਰਨ ਤੇ ਹਰ ਪ੍ਰਕਾਰ ਦੀ ਰੋਕ ਲਾਈ ਗਈ ਹੈ। ਜਿਸ ਮਨੁੱਖ ਨੇ ਵੀ ਤਰੱਕੀ ਕਰਨ ਦੀ ਕੋਸ਼ਿਸ਼ ਕੀਤੀ,ਸਮਾਜ ਦੇ ਸਥਾਪਿਤ ਰੂੜੀਵਾਦੀ ਮਾਪਦੰਡਾਂ ਨੂੰ ਸਮਾਪਤ ਕਰਕੇ ਨਵੀਆਂ ਉਸਾਰੂ ਲੀਹਾਂ ਪਾਉਣੀਆਂ ਚਾਹੀਆਂ, ਉਸ ਦੀ ਹੋਂਦ ਮਿਟਾਉਣ ਦੀਆਂ ਪੂਰੀਆਂ ਕੋਸ਼ਿਸ਼ਾਂ ਕੀਤੀਆਂ ਗਈਆਂ। ਧਾਰਮਿਕ ਪੁਸਤਕਾਂ ਦੇ ਹਵਾਲੇ ਦੇ ਦੇ ਕੇ ਉਸਨੂੰ ਕਾਫ਼ਰ ਐਲਾਨਿਆ ਗਿਆ। ਜਿੰਨ੍ਹਾਂ ਵਿੱਚ ਮਨੁੱਖ ਨੂੰ ਹਮੇਸ਼ਾ ਨਿਮਾਣਾ ਅਤੇ ਨਿਥਾਵਾਂ ਬਣਾਕੇ ਪੇਸ਼ ਕੀਤਾ ਗਿਆ ਹੈ। ਇਸ ਤਰ੍ਹਾਂ ਦੇ ਵਿਚਾਰ ਤਕਰੀਬਨ ਹਰੇਕ ਭਾਰਤੀ ਧਰਮ ਦਾ ਮੂਲ ਸੰਦੇਸ਼ ਹੈ।

ਭਾਰਤੀ ਬੁੱਧੀਜੀਵੀਆਂ ਦੀਆਂ ਦੋ ਧਾਰਾਵਾਂ ਅਜਿਹੀਆਂ ਹਨ ਜਿੰਨ੍ਹਾਂ 'ਚੋਂ ਇੱਕ ਸਮਾਜ ਅਤੇ ਘਰ ਪਰਿਵਾਰ ਤੋਂ ਨਾਤਾ ਤੋੜਕੇ ਜੰਗਲਾਂ ਵਿੱਚ ਚਲੇ ਗਏ ਅਤੇ ਦੂਜੀ ਨੇ ਚਾਰਾਂ ਪਾਸਿਆਂ ਦੀ ਗਰੀਬੀ, ਗੰਦਗੀ, ਮਿਹਨਤ ਅਤੇ ਅਗਿਆਨਤਾ ਤੋਂ ਬਚਕੇ ਰਾਜ ਦਰਬਾਰ ਦੀ ਸ਼ਰਨ ਲਈ, ਸ਼ਾਸਕ ਵਰਗ ਦੀ ਝੂਠੀ ਉਸਤਤ ਗਾਈ ਅਤੇ ਸ਼ਾਹੀ ਜ਼ਿੰਦਗੀ ਮਾਣੀ। ਇਹ ਦੋਵੇਂ ਹੀ ਮਾਰਗ ਸਮਾਜ ਦੇ ਪ੍ਰਤੀ ਗੈਰਜ਼ਿੰਮੇਵਾਰ ਅਤੇ ਆਤਮ–ਸੁੱਖ ਪ੍ਰਾਪਤੀ ਦੇ ਸੀ। ਇਸਤੋਂ ਪ੍ਰੇਰਨਾ ਲੈ ਕੇ ਹੀ ਸਾਧਾਰਨ ਲੋਕਾ ਨੇ ਵੀ ਦੋ ਹੀ ਰਸਤੇ ਅਪਣਾਏ ਜੋ ਕਿ ਭਜਨ ਅਤੇ ਭੋਜਨ ਤੱਕ ਹੀ ਸੰਬੰਧਿਤ ਸਨ। ਜਿਥੇ ਘਰ ਪਰਿਵਾਰ ਨੂੰ ਮਨੁੱਖ ਦੇ ਜੀਵਨ ਵਿੱਚ ਬੰਧਨ ਗਿਣਿਆ ਜਾਂਦਾ ਹੋਵੇ। ਸਮਾਜਿਕ ਕੰਮਾਂ ਨੂੰ ਭਗਤੀ ਦੇ ਮਾਰਗ ਵਿੱਚ ਰੁਕਾਵਟ ਸਮਝਿਆ ਜਾਂਦਾ ਹੋਵੇ ਉਥੇ ਸਮਾਜਿਕ ਕ੍ਰਾਂਤੀ ਦੀ ਆਸ਼ਾ ਕਿਵੇਂ ਕੀਤੀ ਜਾ ਸਕਦੀ ਹੈ। ਵੈਦਿਕ ਯੁੱਗ ਤੋਂ ਲੈ ਕੇ ਅੱਜ ਤੱਕ ਭਾਰਤ ਵਿੱਚ ਨਾ ਤਾਂ ਕੋਈ ਸਮਾਜਿਕ ਕ੍ਰਾਂਤੀ ਆਈ, ਨਾ ਸੱਤਾ ਪਰਿਵਰਤਨ ਹੋਇਆ ਅਤੇ ਨਾ ਹੀ ਕੋਈ ਧਾਰਮਿਕ ਸੁਧਾਰਾਂ ਦਾ ਵਿਸ਼ੇਸ਼ ਯਤਨ ਕੀਤਾ ਗਿਆ। ਇਹ ਸਥਿਰਤਾ ਇੱਕ ਵਿਸ਼ੇਸ਼ ਵਰਗ ਲਈ ਤਾਂ ਗੌਰਵ ਦੀ ਗੱਲ ਹੈ ਪਰੰਤੂ ਵਿਸ਼ਵ ਸੱਭਿਅਤਾ ਦੀ ਗਤੀਸ਼ੀਲਤਾ ਨੂੰ ਸਮਝਣ ਵਾਲੇ ਲੋਕ ਇਹ ਭਲੀ ਭਾਂਤੀ ਜਾਣਦੇ ਹਨ ਕਿ ਇਹ ਗੱਲ ਕਿਸੇ ਸਮਾਜ ਵਿੱਚ ਵੀ ਖੜੋਤ ਦਾ ਪ੍ਰਤੀਕ ਹੈ। ਭਾਰਤੀ ਧਰਮਾਂ ਅਤੇ ਮਤਾਂ ਵਿੱਚ ਜਿਸਨੇ ਵੀ ਸੁਧਾਰਾਂ ਦੀ ਗੱਲ ਕੀਤੀ ਉਸੇ ਦੇ ਨਾਂ ਨਾਲ ਨਵਾਂ ਧਰਮ ਅਤੇ ਮਤ ਜੋੜਿਆ ਗਿਆ ਅਤੇ ਉਸਦੇ ਅਨੁਯਾਈਆਂ ਨੂੰ ਉਸਨੂੰ ਸਮਾਜ ਸੁਧਾਰਕ ਨਾ ਮੰਨ ਕੇ ਅਵਤਾਰ ਮੰਨਣ ਲਈ ਮਜਬੂਰ ਕਰ ਦਿੱਤਾ। ਇਸ ਤਰ੍ਹਾਂ ਨਿੱਤ ਨਵੇਂ ਧਰਮਾਂ ਅਤੇ ਮਤਾਂ ਦਾ ਜਨਮ ਹੁੰਦਾ ਰਿਹਾ ਹੈ। ਸਮਾਜਿਕ ਜ਼ਿੰਮੇਵਾਰੀ ਦੀ ਕਮੀ ਕਾਰਨ ਜਿਥੇ ਵਿਅਕਤੀ ਨੂੰ ਆਤਮ ਕੇਂਦਰਿਤ ਅਤੇ ਆਲਸੀ ਬਣਾਇਆ ਉਥੇ ਸਮਾਜ ਨੂੰ ਵੀ ਨਿਰਜੀਵ ਅਤੇ ਸਥਿਰ ਬਣਾ ਦਿੱਤਾ। ਕੋਈ ਸਮਾਜ ਨਵੇਂ ਪ੍ਰਯੋਗ ਨਵੀਆਂ ਖੋਜਾਂ ਅਤੇ ਨਵੇਂ ਸੁਧਾਰ ਉਦੋਂ ਕਰਦਾ ਹੈ ਜਦੋਂ ਉਥੋਂ ਦੇ ਨਾਗਰਿਕ ਸਮਾਜ ਦੀ ਹਰ ਬੁਰਿਆਈ ਅਤੇ ਚੰਗਿਆਈ ਲਈ ਆਪਣੇ ਆਪ ਨੂੰ ਜ਼ਿੰਮੇਵਾਰ ਮੰਨਣ ਅਤੇ ਸੁਧਾਰ ਲਈ ਯਤਨ ਕਰਨ। ਇੱਕ ਮਿਸਾਲ

ਹੈ–ਮਲੇਰੀਆ ਹਜ਼ਾਰਾਂ ਸਾਲਾਂ ਤੋਂ ਭਾਰਤ ਅਤੇ ਹੋਰ ਗਰਮ ਜਲਵਾਯੂ ਵਾਲੇ ਦੇਸ਼ਾਂ ਵਿੱਚ ਫੈਲ ਰਿਹਾ ਸੀ। ਆਧੁਨਿਕ ਮੈਡੀਕਲ ਵਿਗਿਆਨ ਦੇ ਮਾਹਰ ਡਾਕਟਰਾਂ ਦੀ ਇਸ ਦੇਸ਼ ਵਿੱਚ ਕੋਈ ਕਮੀ ਨਹੀ ਹੈ। ਕਿਸੇ ਨੇ ਇਸ ਵਿਸ਼ੇ ਬਾਰੇ ਸੋਚਿਆ ਹੀ ਨਹੀਂ ਕਿ ਮਲੇਰੀਆ ਫੈਲਦਾ ਕਿਵੇਂ ਹੈ ਅਤੇ ਕਿਸ ਤਰ੍ਹਾਂ ਰੋਕਿਆ ਜਾ ਸਕਦਾ ਹੈ। ਇੱਕ ਅੰਗਰੇਜ ਡਾਕਟਰ ਰੋਨਾਲਡ ਰੋਸ ਨੇ ਜਦੋਂ ਭਾਰਤ ਵਿੱਚ ਆਪਣੀ ਨੌਕਰੀ ਦੌਰਾਨ ਇਸ ਰੋਗ ਦੀ ਵਿਆਪਕਤਾ ਦੇਖੀ ਤਾਂ ਉਸਦਾ ਮਨ ਕੰਬ ਉੱਠਿਆ ਅਤੇ ਉਸਨੇ ਆਪਣਾ ਹੋਰ ਸਾਰਾ ਕੰਮ ਛੱਡਕੇ ਆਪਣਾ ਧਿਆਨ ਮਲੇਰੀਏ ਦੀ ਖੋਜ ਤੇ ਕੇਂਦਰਿਤ ਕੀਤਾ। ਤਕਰੀਬਨ ਪੰਜ ਸਾਲ ਪ੍ਰਤੀ ਦਿਨ ਅਠਾਰਾਂ ਘੰਟੇ ਕੰਮ ਕਰਨ ਤੋਂ ਬਾਅਦ ਉਸਨੇ 'ਅਨਾਫਲੀਜ਼' ਨਾਂ ਦੇ ਮੱਛਰ ਵਿੱਚ ਮਲੇਰੀਏ ਦੇ ਰੋਗਾਣੂ ਲੱਭ ਲਏ। ਦੂਜੇ ਪਾਸੇ ਅਸੀ ਲੋਕ ਆਪਣੀ ਜ਼ਿੰਮੇਵਾਰੀ ਨਿਭਾਉਣ ਦੀ ਥਾਂ ਦੂਜਿਆਂ ਦੇ ਮੋਢਿਆਂ ਤੇ ਪਾ ਦਿੰਦੇ ਹਾਂ। ਖੁਦ ਕੋਈ ਨਵੀਂ ਉਸਾਰੂ ਪ੍ਰੰਪਰਾ ਦੀ ਤਾ ਗੱਲ ਹੀ ਛੱਡੋ, ਅਸੀ ਬਾਕੀ ਲੋਕਾਂ ਦੇ ਆਧੁਨਿਕ ਵਿਚਾਰਾਂ ਨੂੰ ਵੀ ਵਿਗਿਆਨਕ ਨਜ਼ਰੀਏ ਨਾਲ ਆਪਣੇ ਰੋਜ਼ਾਨਾ ਅਚਾਰ–ਵਿਹਾਰ ਦਾ ਹਿੱਸਾ ਨਹੀਂ ਬਣਾ ਸਕੇ। ਕਿਸਮਤਵਾਦ ਅਤੇ ਅਵਤਾਰਵਾਦ ਵਰਗੇ ਵਿਸ਼ਵਾਸ਼ਾਂ ਕਾਰਨ ਅੱਜ ਤੱਕ ਭਾਰਤ ਨਾ ਤਾਂ ਵਿਗਿਆਨ ਵਿੱਚ ਹੀ ਤਰੱਕੀ ਕਰ ਸਕਿਆ ਹੈ ਅਤੇ ਨਾ ਹੀ ਏਨਾ ਵੱਡਾ ਦੇਸ਼ ਮਾਨਵਜਾਤੀ ਦੇ ਗਿਆਨ ਭੰਡਾਰ ਵਿੱਚ ਕੁਝ ਮੌਲਿਕ ਅਤੇ ਮਹੱਤਵਪੂਰਨ ਯੋਗਦਾਨ ਦੇ ਸਕਿਆ ਹੈ।

ਆਦਮੀ ਜਦੋਂ ਖੁਦ ਨੂੰ ਨਿਮਾਣਾ ਮੰਨ ਬਹਿੰਦਾ ਹੈ ਅਤੇ ਵਿਸ਼ਵਾਸ਼ ਕਰ ਬਹਿੰਦਾ ਹੈ ਕਿ ਉਹ ਕਿਸੇ ਅਦਿੱਖ ਸ਼ਕਤੀ ਦੇ ਹੱਥਾਂ ਦਾ ਖਿਡੌਣਾ ਹੈ ਤਾ ਉਹ ਉਸ ਸ਼ਕਤੀ ਤੋਂ ਹੀ ਕਿਸੇ ਚਮਤਕਾਰ ਦੀ ਆਸ਼ਾ ਕਰਨ ਲੱਗ ਜਾਂਦਾ ਹੈ ਅਤੇ ਖੁਦ ਨੂੰ 'ਕਰਤਾ' ਨਾ ਮੰਨਕੇ 'ਦਾਸ' ਮੰਨਣ ਲੱਗ ਜਾਂਦਾ ਹੈ। ਭਾਰਤੀ ਧਰਮਾਂ ਵਿੱਚ ਖਾਸ ਕਰਕੇ ਇਸ ਤਰ੍ਹਾਂ ਦੇ 'ਨਿਮਾਣੇਪਣ' ਦਾ ਆਦਰਸ਼ ਸਭ ਅਨੁਯਾਈਆਂ ਦੇ ਸਾਹਮਣੇ ਰੱਖਿਆ ਗਿਆ ਹੈ। ਸੰਖੇਪ ਵਿੱਚ ਸਾਡਾ ਆਦਰਸ਼ ਕੱਛੂਕੁੰਮਾ ਹੈ ਜੋ ਆਪਣੇ ਖੋਲ ਵਿੱਚ ਸਿਮਟਕੇ ਬੈਠਾ ਰਹਿੰਦਾ ਹੈ ਅਤੇ ਉਦੋਂ ਹੀ ਆਪਣੀ ਗਰਦਨ ਬਾਹਰ ਕੱਢਦਾ ਹੈ ਜਦੋਂ ਉਸਨੇ ਕੁਝ ਖਾਣਾ ਹੋਵੇ। ਇਸੇ ਤਰ੍ਹਾਂ ਅਸੀਂ ਲੋਕ ਵੀ ਆਪਣੇ ਜੀਵਨ ਨਿਰਵਾਹ ਤੋਂ ਬਿਨਾਂ ਕਿਸੇ ਹੋਰ ਸਾਰਥਿਕ ਵਿਚਾਰ ਤੇ ਕੋਈ ਕੰਮ ਨਹੀ ਕਰਦੇ। ਹੁਣ ਦੱਸੋ ਸਾਡੀ ਸਮਾਜਿਕ ਜ਼ਿੰਮੇਵਾਰੀ ਦੀ ਗੁੰਜਾਇਸ਼ ਕਿਥੇ ਰਹਿ ਜਾਂਦੀ ਹੈ। ਸਮਾਜਿਕ ਅਤੇ ਨਿੱਜੀ ਜੀਵਨ ਦੀ ਹਰੇਕ ਸਮੱਸਿਆ ਲਈ ਸਰਕਾਰ ਨੂੰ ਕੋਸਦੇ ਰਹਿਣਾ ਅਤੇ ਆਪ ਕੋਈ ਭਰਵਾਂ ਯਤਨ ਨਾ ਕਰਨਾ ਵੀ ਅਵਤਾਰਵਾਦ ਦਾ ਹੀ ਰੂਪ ਹੈ। ਚਾਹੇ ਕੋਈ ਭ੍ਰਿਸ਼ਟਾਚਾਰ ਦਾ ਮਾਮਲਾ ਹੋਵੇ ਜਾਂ ਗਲੀ ਮਹੱਲੇ ਦੀ ਗੰਦਗੀ ਦਾ ਅਸੀਂ ਸਿਰਫ਼ ਸਰਕਾਰ ਨੂੰ ਹੀ ਮੰਦਾ ਚੰਗਾ ਆਖਦੇ ਹੋਏ ਇਹ ਭੁੱਲ ਜਾਂਦੇ ਹਾਂ ਕਿ ਇਸ ਲਈ ਹਰ ਇੱਕ ਵਿਅਕਤੀ ਬਰਾਬਰ ਦਾ ਜ਼ਿੰਮੇਵਾਰ ਹੈ। ਇਹ ਸਾਡਾ ਫਰਜ਼ ਹੈ ਕਿ ਅਸੀਂ ਇਸਦੀ ਪੜਚੋਲ ਕਰਕੇ ਸਵੈ–ਪੜਤਾਲ ਕਰੀਏ। ਸਮਾਜ ਵਿੱਚੋਂ ਢਾਹੂ ਪ੍ਰਵਿਰਤੀਆਂ ਖਤਮ ਕਰਕੇ ਉਸਾਰੂ ਪ੍ਰੰਪਰਾਵਾਂ ਕਾਇਮ ਕਰਨਾ ਸਾਡਾ ਨੈਤਿਕ ਫਰਜ਼ ਹੈ। ਨਿੱਜੀ ਹਿੱਤਾਂ ਦੇ ਨਾਲ–ਨਾਲ ਸਮਾਜਿਕ ਜ਼ਿੰਮੇਵਾਰੀਆਂ ਨੂੰ ਸਫ਼ਲਤਾ ਨਾਲ ਨਿਭਾਉਣਾ ਵੀ ਸਾਡਾ ਕਰਤੱਵ ਹੈ। ਸਾਨੂੰ ਆਪਣਾ ਵਿਹਾਰ, ਪਲਾਇਨਵਾਦੀ, ਆਤਮਕੇਂਦਰਿਤ ਅਤੇ ਕੱਛੂ ਪ੍ਰਵਿਰਤੀ ਨੂੰ ਤਿਆਗਕੇ ਸਮਾਜਿਕ ਜ਼ਿੰਮੇਵਾਰੀ ਵਾਲਾ ਬਣਾਉਣਾ ਚਾਹੀਦਾ ਹੈ। ਇਸ ਤਰ੍ਹਾਂ ਦਾ ਜੀਵਨ ਦਰਸ਼ਨ ਅਪਨਾਉਣ ਨਾਲ ਹੀ ਅਸੀ ਨਵੇਂ ਅਤੇ ਸਿਹਤਮੰਦ ਸਮਾਜ ਦੀ ਰਚਨਾ ਕਰ ਸਕਦੇ ਹਾਂ।

<◇×◇×◇×◇×◇×◇×◇×◇×◇×◇×◇>

## ਸਹਾਇਤਾ

1. ਅਮਿਤ ਮੈਡੀਕੋਜ਼ ਮੁਕਤਸਰ — 25/-
2. ਜਗਦੀਸ਼ ਸਿੰਘ ਧੂਰੀ (ਪਿਤਾ ਦੀ ਮੌਤ ਤੇ) — 20/-
3. ਕੈਪਟਨ ਗੁਰਨਾਮ ਸਿੰਘ ਚਾਹਲ ਆਪਣੇ ਲੜਕੇ ਦੇ ਵਿਆਹ ਦੀ ਖੁਸ਼ੀ ਵਿੱਚ — 50/-
4. ਚੌਧਰੀ ਪਵਨ ਕੁਮਾਰ ਪਿੰਡ ਰੱਤੋਂ ਆਪਣੇ ਬੱਚੇ ਦੇ ਜਨਮ ਦੀ ਖੁਸ਼ੀ ਵਿੱਚ — 100/-
5. ਮਨਜੀਤ ਸਿੰਘ ਲੰਡੇ ਵੱਲੋਂ — 100/-
6. ਕਾਮਰੇਡ ਚੰਦ ਸਿੰਘ, ਪਿੰਡ ਕੁਸਾ (ਫਰੀਦਕੋਟ) ਦੀ ਯਾਦ ਵਿੱਚ ਪਰਿਵਾਰ ਵੱਲੋਂ — 100/-

## ਸਹਾਇਤਾ ਸਮੁੰਦਰ ਪਾਰੋਂ

1. ਜਸਵੀਰ ਸਿੰਘ ਬਰੈਡਫੋਰਡ (ਇੰਗਲੈਂਡ) — 10 ਪੌਂਡ
2. ਕਾਮਰੇਡ ਪਾਖਰ ਸਿੰਘ ਬਰੈਡਫੋਰਡ (ਇੰਗਲੈਂਡ) — 10 ਪੌਂਡ
3. ਗੁਰਮੀਤ ਸਿੰਘ ਕਵੈਂਟਰੀ (ਇੰਗਲੈਂਡ) — 10 ਪੌਂਡ
5. ਸੁਰਿੰਦਰ ਸਿੰਘ ਕਵੈਂਟਰੀ (ਇੰਗਲੈਂਡ) — 10 ਪੌਂਡ
6. ਕਿਤਾਬ '..ਤੇ ਦੇਵ ਪੁਰਸ਼ ਹਾਰ ਗਏ' ਦੀ ਵਿਕਰੀ ਤੋਂ — 25 ਪੌਂਡ

ਅਦਾਰਾ ਤਰਕਸ਼ੀਲ ਅੱਛਰ ਸਿੰਘ ਖਰਲਵੀਰ (ਇੰਗਲੈਂਡ) ਦਾ ਧੰਨਵਾਦੀ ਹੈ ਜਿੰਨ੍ਹਾਂ ਰਾਹੀਂ ਇਹ ਸਹਾਇਤਾ ਪੁੱਜੀ ਹੈ।

1. ਬਲਦੇਵ ਧਾਲੀਵਾਲ ਅਤੇ ਸਾਥੀ ਐਡਮਿੰਨਟਨ (ਕਨੇਡਾ) — 100 ਡਾਲਰ
2. ਬਲਜੀਤ ਸਿੰਘ ਸਿੱਧੂ ਵਿੰਨੀਪੈਗ (ਕਨੇਡਾ) — 100 ਡਾਲਰ

ਅਦਾਰਾ ਤਰਕਸ਼ੀਲ ਸਹਾਇਤਾ ਭੇਜਣ ਵਾਲੇ ਸਾਰੇ ਮਿੱਤਰਾਂ ਤੇ ਸਨੇਹੀਆਂ ਦਾ ਧੰਨਵਾਦੀ ਹੈ।

<◇×◇×◇×◇×◇×◇×◇×◇×◇×◇×◇>





# ਅੰਧਵਿਸ਼ਵਾਸਾਂ ਦੀ ਗੁਲਾਮੀ

ਰਾਮ ਸਵਰਨ ਸਿੰਘ

ਅਨਪੜ੍ਹਤਾ, ਅਗਿਆਨਤਾ ਤੇ ਪਿਛਾਂਹਖਿੱਚੂ ਸੋਚ ਦੇ ਧਾਰਨੀ ਲੋਕਾਂ ਵਿੱਚ ਅੰਧਵਿਸ਼ਵਾਸਾਂ ਦਾ ਬਾਜ਼ਾਰ ਹਮੇਸ਼ਾ ਗਰਮ ਰਹਿੰਦਾ ਹੈ। ਆਪਣੀ ਇਸੇ ਮਨੋਬਿਰਤੀ ਸਦਕਾ ਉਹਨਾ ਦਾ ਆਪਣੇ ਆਪ 'ਚੋਂ ਵਿਸ਼ਵਾਸ ਉੱਠ ਜਾਂਦਾ ਹੈ। ਉਹ ਜ਼ਿੰਦਗੀ ਵਿੱਚ ਜਿੱਤ ਪ੍ਰਾਪਤ ਕਰਨ ਲਈ ਸਹਾਰਾ ਭਾਲਦੇ ਹਨ। ਧਾਰਮਿਕ ਸਥਾਨਾਂ ਤੇ ਜਾ ਕੇ ਮੱਥੇ ਰਗੜਦੇ ਹਨ, ਗਿੜਗਿੜਾਉਂਦੇ ਹਨ। ਲਾਈਲੱਗਤਾ ਦਾ ਪੱਲਾ ਫੜ੍ਹਕੇ ਹਰ ਰਹੱਸਮਈ, ਤੇ ਗੈਰ–ਵਿਗਿਆਨਕ ਵਰਤਾਰੇ ਤੇ ਵਿਸ਼ਵਾਸ ਕਰਦੇ ਹਨ। ਨਾ ਸੰਭਵ ਹੋ ਸਕਣ ਵਾਲੀ ਘਟਨਾ ਨੂੰ ਵੀ ਅੰਨ੍ਹੀ ਸ਼ਰਧਾ ਅਧੀਨ ਸੱਚ ਸਵੀਕਾਰ ਕਰ ਲੈਂਦੇ ਹਨ। ਵਰਤਮਾਨ ਜ਼ਿੰਦਗੀ ਨੂੰ ਸੁਧਾਰਨ ਦੀ ਬਜਾਏ 'ਅਗਲੇ ਜਨਮ' ਦੇ ਝੂਠੇ ਵਿਸ਼ਵਾਸ ਨੂੰ ਪ੍ਰਵਾਨ ਕਰਕੇ ਦਰ–ਦਰ ਤੇ ਭਟਕਦੇ ਰਹਿੰਦੇ ਹਨ।

ਅੰਧਵਿਸ਼ਵਾਸ ਭਾਰਤੀ ਸਮਾਜ ਦਾ ਅਫ਼ਸੋਸਨਾਕ ਪਹਿਲੂ ਹੈ ਜਿਸਨੂੰ ਸ਼ੈਤਾਨ ਲੋਕਾਂ ਵੱਲੋਂ ਕਦੀ 'ਮਹਾਂਪੁਰਸ਼ਾਂ ਦੀ ਦਾਤ' ਵਜੋਂ ਪ੍ਰਚਾਰਿਆ ਜਾਂਦਾ ਹੈ ਤੇ ਕਦੀ 'ਮੁਕਤੀ ਦੇ ਮਾਰਗ' ਵਜੋਂ। ਜਿਸਨੇ ਲੋਕਾਂ ਤੋਂ ਸੋਚਣ–ਸਮਝਣ ਦੀ ਸ਼ਕਤੀ ਖੋਹ ਲਈ ਹੈ। ਉਹ ਅੰਧਵਿਸ਼ਵਾਸਾਂ ਦੇ ਗੁਲਾਮ ਬਣ ਗਏ ਹਨ। ਨਾਮੁਰਾਦ ਬਿਮਾਰੀਆਂ ਦਾ ਇਲਾਜ ਪਾਖੰਡੀ ਸਾਧਾਂ–ਸੰਤਾਂ ਕੋਲੋਂ ਭਾਲਣਾ, ਜ਼ਿੰਦਗੀ ਦੀ ਹਰ ਘਟਨਾ ਨੂੰ 'ਕਿਸਮਤ' ਨਾਲ ਜੋੜ ਕੇ ਵੇਖਣਾ, ਹਰ ਅਫ਼ਵਾਹ ਨੂੰ ਬਿਨਾਂ ਸੋਚੇ ਸਮਝੇ ਸੱਚ ਮੰਨ ਲੈਣਾ, ਅੰਨ੍ਹੀ ਸ਼ਰਧਾ ਵਿੱਚ ਆ ਕੇ ਆਪਣੀ ਹੋਂਦ ਤੋਂ ਮੁਨਕਰ ਹੋਣਾ ਤੇ 'ਕਰਾਮਾਤਾਂ' ਦੇ ਮੁਰੀਦ ਹੋਣਾ ਅੰਧਵਿਸ਼ਵਾਸਾਂ ਦੀ ਗੁਲਾਮੀ ਦਾ ਨਤੀਜਾ ਹੀ ਤਾਂ ਹੈ।

ਮੰਦਰਾਂ 'ਚ ਪੱਥਰ ਦੀਆਂ ਮੂਰਤੀਆਂ ਦੁੱਧ ਪੀ ਰਹੀਆਂ ਹਨ। ਰਾਜਸਥਾਨ ਦਾ ਬਾਬਾ ਆਪਣੇ 'ਕੌਤਕ' ਨਾਲ ਪੱਥਰੀ ਬੋਤਲ ਵਿੱਚ ਬੰਦ ਕਰ ਦਿੰਦਾ ਹੈ। ਕਿਸੇ ਥਾਂ ਤੇ 'ਸੁੱਖ–ਸੁੱਖਣ' ਨਾਲ ਹਰ ਮੰਗੀ ਮੁਰਾਦ ਪੂਰੀ ਹੁੰਦੀ ਹੈ, 'ਕਰਾਮਾਤੀ ਪਾਣੀ' ਪੀਣ ਨਾਲ ਹਰ ਬਿਮਾਰੀ ਦੂਰ ਹੁੰਦੀ ਹੈ, 'ਸੰਤਾਂ' ਮੂਹਰੇ ਕਿੰਤੂ ਪ੍ਰੰਤੂ ਨਹੀ ਕਰਨਾ ਚਾਹੀਦਾ। ਅਜਿਹੀਆਂ ਸੰਭਵ ਨਾ ਹੋਣ ਸਕਣ ਵਾਲੀਆਂ ਗੈਰ–ਵਿਗਿਆਨਕ ਪਿਛਾਂਹ ਖਿੱਚੂ ਗੱਲਾਂ/ ਵਰਤਾਰਿਆਂ ਉੱਪਰ ਵਿਸ਼ਵਾਸ ਕਰਨਾ ਅੰਧਵਿਸ਼ਵਾਸਾਂ ਦੇ ਗੁਲਾਮਾਂ ਦਾ ਕੰਮ ਹੈ। ਅਜਿਹੇ ਵਰਤਾਰਿਆਂ ਪਿੱਛੇ ਦੰਭੀ ਪੁਜਾਰੀਆਂ ਦੀ ਸਾਜਿਸ਼ ਹੈ, ਵਹਿਮਾਂ–ਭਰਮਾਂ ਦਾ ਵਪਾਰ ਕਰਨ ਵਾਲੇ ਸ਼ੈਤਾਨਾ ਦਾ ਹੱਥ ਹੈ। ਤਾਂਤਰਿਕਾਂ ਦਾ ਸਹਾਰਾ ਲੈ ਕੇ ਆਪਣੀ ਹਕੂਮਤ ਦੀ ਲੰਬੀ ਉਮਰ ਦਾ ਭਰਮ ਪਾਲਣ ਵਾਲੇ ਸ਼ੈਤਾਨਾਂ ਦਾ ਹੱਥ ਹੈ। ਇਸ ਚਾਲ ਨੂੰ ਨੰਗਾ ਕਰਨਾ ਸਮੇਂ ਦੀ ਲੋੜ ਹੈ। ਅੰਧਵਿਸ਼ਵਾਸਾਂ ਦੀ ਗੁਲਾਮੀ ਮਨੁੱਖ ਨੂੰ ਗੁਲਾਮੀ 'ਚ ਦਿਨ–ਕਟੀ ਕਰਨ ਲਈ ਪ੍ਰੇਰਦੀ ਹੈ। ਇਹ ਇੱਕ ਖਤਰਨਾਕ ਵਰਤਾਰਾ ਹੈ ਜਿਸ ਨਾਲ ਮਨੁੱਖ ਤੋਂ ਸੋਚਣ–ਸਮਝਣ ਦੀ ਸ਼ਕਤੀ ਖੁਸ ਜਾਂਦੀ ਹੈ। ਜਦ ਮਨੁੱਖ ਸੋਚਣਾ ਸਮਝਣਾ ਬੰਦ ਕਰ ਦੇਵੇ ਤਾਂ ਉਸਦੀ ਹਾਲਤ ਖੜ੍ਹੇ ਪਾਣੀ ਵਰਗੀ ਹੋ ਜਾਂਦੀ ਹੈ।

ਅੰਧਵਿਸ਼ਵਾਸਾਂ ਦੇ ਗੁਲਾਮਾਂ ਨੂੰ ਗੁਲਾਮੀ ਦਾ ਅਹਿਸਾਸ ਕਰਵਾਉਣ ਦੀ ਲੋੜ ਹੈ। ਉਸ ਕੀਮਤੀ ਸਮੇਂ ਤੇ ਸ਼ਕਤੀ ਦਾ ਅਹਿਸਾਸ ਕਰਵਾਉਣ ਦੀ ਲੋੜ ਹੈ ਜਿਸਨੂੰ ਅੰਧਵਿਸ਼ਵਾਸਾਂ 'ਚ ਉਲਝ ਕੇ ਅਜਾਈ ਗੁਆ ਰਹੇ ਹਨ। ਉਹਨਾਂ ਨੂੰ ਜ਼ਿੰਦਗੀ ਸ਼ਿੱਦਤ ਨਾਲ ਜਿਉਣ ਦੀ ਜਾਗ ਲਾਉਣ ਦੀ ਲੋੜ ਹੈ। ਅੰਧਵਿਸ਼ਵਾਸ ਦੀ ਥਾਂ ਤੇ ਆਤਮਵਿਸ਼ਵਾਸ 'ਤੇ ਟੇਕ ਰੱਖਣ ਅਤੇ ਕਿਸਮਤਵਾਦੀ ਫਲਸਫ਼ੇ ਨੂੰ ਤਿਆਗਣ ਲਈ ਲੋਕ–ਕਵੀ ਦਰਸ਼ਨ ਸਿੰਘ ਅਵਾਰਾ ਦੇ ਇਹਨਾਂ ਬੋਲਾਂ ਨੂੰ ਲੋਕ–ਮਨਾਂ ਵਿੱਚ ਭਰਨ ਦੀ ਲੋੜ ਹੈ :

"ਤੇਰੇ ਹੋਂਦ ਕੀ ਹੈ ? ਜ਼ਿੰਦਗੀ ਮੌਤ ਨਾਲ ਜੰਗ
ਨਾ ਤੂੰ ਮੰਦਰਾਂ 'ਚ ਭੌਂ, ਨਾ ਮਸੀਤੀ ਮੱਥੇ ਟੇਕ
ਜੋ ਤੂੰ ਮੌਲਾ ਕੋਲੋਂ ਮੰਗਣਾ ਏ ਡੌਲ੍ਹੇ ਕੋਲੋਂ ਮੰਗ।"

ਕਰਵਾ ਚੌਥ ਸਾਡੇ ਸਮਾਜ 'ਚ ਪ੍ਰਚਲਿਤ ਪਿਛਾਹਖਿੱਚੂ ਰੀਤ ਹੈ, ਜਿਹੜੀ ਔਰਤ ਦੀ ਗੁਲਾਮੀ ਦੀ ਪ੍ਰਤੀਕ ਹੈ। ਪੰਜਾਬ ਦੀ ਤਰਕਸ਼ੀਲ ਲਹਿਰ ਅਜਿਹੀਆਂ ਪਿਛਾਹਖਿੱਚੂ ਰੀਤਾਂ ਤੇ ਵਹਿਮਾਂ–ਭਰਮਾਂ, ਅੰਧਵਿਸ਼ਵਾਸਾਂ ਖਿਲਾਫ਼ ਨਵੀਂ ਨਰੋਈ ਸੋਚ ਦਾ ਪਸਾਰ ਕਰ ਰਹੀ ਹੈ। ਜਿਸਨੂੰ ਭਰਵਾਂ ਹੁੰਗਾਰਾ ਮਿਲ ਰਿਹਾ ਹੈ। ਮੰਦਰਾਂ ਦੀਆਂ ਮੂਰਤੀਆਂ ਵੱਲੋਂ ਦੁੱਧ ਪੀਣ ਦੀ ਸਾਜਿਸ਼ ਦਾ ਤਰਕਸ਼ੀਲਾਂ ਵੱਲੋਂ ਭਰਵਾਂ ਵਿਰੋਧ ਕਰਨ ਤੇ ਅਸਲੀਅਤ ਦਰਸਾਉਣ ਦੇ ਕਾਰਜ ਨੂੰ ਪੰਜਾਬੀ ਪ੍ਰੈਸ ਵੱਲੋਂ ਭਰਵੇਂ ਰੂਪ 'ਚ ਉਭਾਰਿਆ ਗਿਆ। ਇਹ ਇੱਕ ਮੁਬਾਰਕ ਕਦਮ ਹੈ। ਕਰਵਾ ਚੌਥ ਵਾਲੇ ਦਿਨ ਪੰਜਾਬੀ ਪ੍ਰੈਸ ਦੇ ਵੱਡੇ ਤੇ ਪ੍ਰਭਾਵਸ਼ਾਲੀ ਹਿੱਸੇ ਨੇ ਕਰਵਾ ਚੌਥ ਨਾਲ ਸਬੰਧਿਤ ਮਿਥਿਹਾਸਕ ਤੇ ਪਿਛਾਹਖਿੱਚੂ ਕਥਾਵਾਂ ਛਾਪਣ ਦੀ ਥਾਂ ਕਰਵਾ ਚੌਥ ਨੂੰ ਵਿਗਿਆਨਕ ਨਜ਼ਰੀਏ ਤੋਂ ਵੇਖਣ ਪਰਖਣ ਵਾਲੇ ਲੇਖਾਂ ਨੂੰ ਪਾਠਕਾਂ ਸਾਹਮਣੇ ਪੇਸ਼ ਕੀਤੀ। ਇਹ ਵਿਗਿਆਨਕ ਸੋਚ ਦੀ ਵਧ ਰਹੀ ਸ਼ਾਖ ਦਾ ਸਬੂਤ ਹੈ। ਇਸ ਅਗਾਂਹਵਧੂ ਰੁਝਾਨ ਨੂੰ 'ਜੀ ਆਇਆ ਨੂੰ' ਕਹਿਣਾ ਬਣਦਾ ਹੈ।

# ਸਰਗਰਮੀਆਂ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀਆਂ ਲੱਗਭਗ ਸਾਰੀਆਂ ਹੀ ਇਕਾਈਆਂ ਨੇ ਸਤੰਬਰ ਮਹੀਨੇ ਵਿੱਚ ਗਣੇਸ਼ ਦੀਆਂ ਮੂਰਤੀਆਂ ਨੂੰ ਦੁੱਧ 'ਪਿਆਉਣ' ਦੀ ਗੈਰ ਵਿਗਿਆਨਕ ਘਟਨਾ ਦੇ ਮੌਕੇ ਤੇ ਪੰਜਾਬ ਭਰ ਵਿੱਚ ਜੋਰਦਾਰ ਸਰਗਰਮੀ ਕਰਕੇ ਇਸ ਵਰਤਾਰੇ ਦੀ ਅਸਲੀਅਤ ਲੋਕਾਂ ਸਹਮਣੇ ਰੱਖੀ ਹੈ। ਇਸਤੋਂ ਬਿਨਾਂ ਵੀ ਇਕਾਈਆਂ ਆਪੋ ਆਪਣੇ ਕੰਮ ਦੇ ਖੇਤਰ ਵਿੱਚ ਸਰਗਰਮੀਆਂ ਕਰਦੀਆਂ ਰਹੀਆਂ ਹਨ।

***ਇਕਾਈ ਬਠਿੰਡਾ :***— ਜਿਲ੍ਹਾ ਬਠਿੰਡਾ ਦੇ ਪਿੰਡ ਅਮਰਗੜ੍ਹ ਵਿਖੇ 16 ਸਤੰਬਰ ਸੰਤ ਭਾਈ ਫੁੰਮਣ ਸਿੰਘ ਸਪੋਰਟਸ ਕਲੱਬ ਤੇ ਯੁਵਕ ਭਲਾਈ ਕਲੱਬ ਅਮਰਗੜ੍ਹ ਦੇ ਸਹਿਯੋਗ ਨਾਲ ਇੱਕ ਸੱਭਿਆਚਾਰਕ ਪ੍ਰੋਗਰਾਮ ਕੀਤਾ ਗਿਆ। ਇਸ ਪ੍ਰੋਗਰਾਮ ਵਿੱਚ ਤਰਕਸ਼ੀਲ ਵਿਚਾਰਧਾਰਾ ਤੇ ਆਧਾਰਤ ਨਾਟਕ ਮੰਡਲੀ, ਨਵ ਚੇਤਨ ਕਲਾ ਮੰਚ ਬਠਿੰਡਾ ਨੇ 'ਇਹ ਲਹੂ ਕਿਸਦਾ ਹੈ', '.....ਤੇ ਦੇਵ ਪੁਰਸ਼ ਹਾਰ ਗਏ' ਅਤੇ 'ਕੰਮੀਆਂ ਦਾ ਵਿਹੜਾ' ਨਾਟਕ ਖੇਡੇ। ਇਸ ਤੋਂ ਬਿਨਾਂ ਮੰਚ ਦੇ ਕਲਾਕਾਰਾਂ ਨੇ 'ਮੈਂ ਧਰਤੀ ਪੰਜਾਬ ਦੀ' ਅਤੇ 'ਕਿਥੇ ਗਈਆਂ ਨੀ ਮਾਂ ਮੇਰੇ ਹਿੱਸੇ ਦੀਆਂ ਲੋਰੀਆਂ' ਕੋਰੀਓਗਰਾਫ਼ੀ ਵੀ ਪੇਸ਼ ਕੀਤੀ। ਮੰਡਲੀ ਦੇ ਕਲਾਕਾਰਾਂ ਨੇ ਅਗਾਂਹਵਧੂ ਗੀਤ ਵੀ ਗਾਏ। ਸੁਸਾਇਟੀ ਦੀ ਬਠਿੰਡਾ ਇਕਾਈ ਦੀ ਟੀਮ ਨੇ 'ਜਾਦੂ ਇੱਕ ਕਲਾ ਹੈ' ਦੇ ਬੈਨਰ ਹੇਠ ਹੱਥ ਦੇ ਸਫ਼ਾਈ ਦੇ ਦਿਲਚਸਪ ਟ੍ਰਿਕ ਵੀ ਦਿਖਾਏ।

ਉਪਰੋਕਤ ਕਿਸਮ ਦੇ ਹੀ ਦੋ ਹੋਰ ਪ੍ਰੋਗਰਾਮ ਕੀਤੇ ਗਏ। ਪਿੰਡ ਕੋਟਭਾਰਾ ਦੇ ਸੁਸਾਇਟੀ ਦੇ ਮੈਂਬਰ ਤਰਕਸ਼ੀਲ ਨੌਜਵਾਨਾਂ ਨਦੀ ਪਹਿਲਕਦਮੀ ਤੇ ਸਪੋਰਟਸ ਕਲੱਬ ਕੋਟ ਭਾਰਾ ਦੇ ਸਹਿਯੋਗ ਨਾਲ ਪਿੰਡ ਵਿੱਚ ਨਾਟਕਾਂ ਤੇ ਜਾਦੂ ਦੇ ਟਰਿੱਕਾਂ ਦਾ ਪ੍ਰੋਗਰਾਮ ਕੀਤਾ ਗਿਆ। ਨਵਚੇਤਨ ਕਲਾ ਮੰਚ ਬਠਿੰਡਾ ਦੇ ਕਲਾਕਾਰਾਂ ਨੇ ਤਰਕਸ਼ੀਲਤਾ ਨੂੰ ਪ੍ਰਣਾਏ ਤਿੰਨ ਨਾਟਕ ਖੇਡੇ। ਨਾਟਕ ਮੰਡਲੀ ਦੇ ਕਲਾਕਾਰਾਂ ਨੇ ਹੀ 1947 ਤੋਂ ਪਿਛਲੇ ਸਮੇਂ ਦੀ ਪੰਜਾਬ ਦੀ ਤਰਾਸਦੀ ਅਤੇ ਸਾਡੇ ਸਮਾਜ ਵਿੱਚ ਲੜਕੇ ਅਤੇ ਲੜਕੀ ਦੀ ਪਰਵਰਿਸ਼ ਵਿੱਚ ਰੱਖੇ ਜਾ ਰਹੇ ਵਿਤਕਰੇ ਨੂੰ ਪ੍ਰਗਟਾਉਂਦੀਆਂ ਦੋ ਕੋਰੀਓਗ੍ਰਾਫੀ ਆਈਟਮਾਂ ਪੇਸ਼ ਕੀਤੀਆਂ ਤੇ ਅਗਾਂਹਵਧੂ ਗੀਤ ਗਾਏ। ਸੁਸਾਇਟੀ ਦੀ ਬਠਿੰਡਾ ਯੂਨਿਟ ਦੇ ਸਕੱਤਰ ਸ੍ਰੀ ਬਲਦੇਵ ਸਿੰਘ ਨੇ ਇਸ ਮੌਕੇ ਤੇ 'ਜਾਦੂ' ਦੇ ਟਰਿੱਕ ਦਿਖਾ ਕੇ ਲੋਕਾਂ ਨੂੰ ਦੱਸਿਆ ਕਿ ਜਾਦੂ ਇੱਕ ਕਲਾ ਹੈ ਜੋ ਹਰ ਕੋਈ ਸਿੱਖ ਸਕਦਾ ਹੈ। 24 ਸਤੰਬਰ ਨੂੰ ਅਜਿਹਾ ਹੀ ਪ੍ਰੋਗਰਾਮ ਪਿੰਡ ਪੱਕਾ ਕਲਾਂ ਦੀ ਕਲੱਬ ਤੇ ਪੰਚਾਇਤ ਦੇ ਸਹਿਯੋਗ ਨਾਲ ਕੀਤਾ ਗਿਆ।

26 ਸਤੰਬਰ ਨੂੰ ਰਿਜਨਲ ਖੇਤੀ ਖੋਜ ਕੇਂਦਰ ਬਠਿੰਡਾ ਵਿਖੇ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਵਲੋਂ ਲਗਾਏ ਗਏ ਕਿਸਾਨ ਮੇਲੇ ਦੇ ਮੌਕੇ ਤੇ ਸੁਸਾਇਟੀ ਦੀਆਂ ਬਠਿੰਡਾ ਤੇ ਰਾਮਪੁਰਾ ਇਕਾਈਆਂ ਨੇ ਮਿਲ ਕੇ ਤਰਕਸ਼ੀਲ ਪ੍ਰਦਰਸ਼ਨੀ ਤੇ ਸਾਹਿਤ ਦੀ ਸਟਾਲ ਲਾਈ। ਦੋਵਾਂ ਯੂਨਿਟਾਂ ਦੇ ਆਗੂਆਂ ਨੇ ਮੇਲੇ ਵਿੱਚ ਕਿਸਾਨਾਂ ਦੀਆਂ ਭੀੜਾਂ ਨੂੰ ਕਈ ਘੰਟੇ ਮੈਜਿਕ ਦੇ ਟ੍ਰਿਕ ਦਿਖਾ ਕੇ ਆਕਰਸ਼ਿਤ ਕਰੀ ਰੱਖਿਆ। ਇਸ ਤਰੀਕੇ ਨਾਲ ਹਜ਼ਾਰਾਂ ਕਿਸਾਨਾਂ ਤੱਕ ਤਰਕਸ਼ੀਲਤਾ ਦਾ ਸੁਨੇਹਾ ਪਹੁੰਚਾਉਣ ਵਿੱਚ ਸਫ਼ਲਤਾ ਹਾਸਲ ਕੀਤੀ। ਮੇਲੇ ਦੇ ਮੁੱਖ ਮਹਿਮਾਨ ਵਲੋਂ ਤਰਕਸ਼ੀਲਾਂ ਦੇ ਇਸ ਉੱਦਮ ਦੀ ਭਰਵੀਂ ਪ੍ਰਸੰਸਾ ਕੀਤੀ ਗਈ ਤੇ ਵਿਸ਼ੇਸ਼ ਸਨਮਾਨ ਨਾਲ ਨਿਵਾਜਿਆ ਗਿਆ।

3 ਅਕਤੂਬਰ ਨੂੰ ਪਿੰਡ ਸਿਵੀਆਂ ਵਿਖੇ, ਤਰਕਸ਼ੀਲ ਸੋਚ ਦੇ ਧਾਰਨੀ, ਬਜ਼ੁਰਗ ਦੇਸ਼ ਭਗਤ ਤੇ ਸੇਵਾ ਮੁਕਤ ਹੈੱਡਮਾਸਟਰ ਸ੍ਰੀ ਕਰਤਾਰ ਸਿੰਘ ਦੇ 84ਵੇਂ ਜਨਮ ਦਿਨ ਦੇ ਮੌਕੇ 'ਤੇ ਸਾਦਾ ਪਰ ਪ੍ਰਭਾਵਸ਼ਾਲੀ ਪ੍ਰੋਗਰਾਮ ਕੀਤਾ ਗਿਆ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਬਠਿੰਡਾ ਇਕਾਈ ਦੀ ਮੈਜਿਕ ਟੀਮ ਦੇ ਸਰਗਰਮ ਕਾਰਕੁੰਨ ਰਣਬੀਰ ਸਿੰਘ ਤੇ ਉਸਦੇ ਇੱਕ ਸਾਥੀ ਨੇ 'ਜਾਦੂ ਇੱਕ ਕਲਾ ਹੈ' ਦੇ ਸੰਕਲਪ ਅਧੀਨ ਦੋ ਘੰਟੇ ਹੱਥ ਦੀ ਸਫ਼ਾਈ ਦੇ ਦਿਲਚਸਪ ਟਰਿੱਕ ਦਿਖਾਏ ਅਤੇ ਇਕੱਠੇ ਹੋਏ ਲੋਕਾਂ ਨੂੰ ਵਹਿਮਾਂ-ਭਰਮਾਂ ਤੇ ਅੰਧਵਿਸ਼ਵਾਸਾਂ ਤੋਂ ਮੁਕਤ ਹੋ ਕੇ ਵਿਗਿਆਨਕ ਨਜ਼ਰੀਆ ਅਪਨਾਉਣ ਦਾ ਸੱਦਾ ਦਿੱਤਾ। ਨਿਵੇਕਲੇ ਢੰਗ ਨਾਲ ਮਨਾਏ ਗਏ ਆਪਣੇ ਜਨਮ ਦਿਨ ਦੇ ਮੌਕੇ ਤੇ ਬਾਬਾ ਕਰਤਾਰ ਸਿੰਘ ਨੇ ਸੰਬੋਧਨ ਕਰਦਿਆਂ ਲੋਕਾਂ ਅੱਗੇ ਲਿਖਤੀ ਇੱਛਾ ਜਾਹਿਰ ਕੀਤੀ ਕਿ ਉਸਦੀ ਮੌਤ ਹੋਣ ਤੋਂ ਬਾਅਦ ਫੋਕੀਆਂ ਅੰਧਵਿਸ਼ਵਾਸੀ ਰਸਮਾਂ ਨੂੰ ਤਿਆਗ ਕੇ ਸਾਰਾ ਕਾਰਜ ਤਰਕਸ਼ੀਲ ਨਜ਼ਰੀਏ ਅਨੁਸਾਰ ਹੀ ਨੇਪਰੇ ਚਾੜ੍ਹਿਆ ਜਾਵੇ। ਸਮਾਗਮ ਨੂੰ ਮਾਸਟਰ ਜੁਗਰਾਜ ਸਿੰਘ, ਮਾਸਟਰ ਜੋਗਿੰਦਰ ਸਿੰਘ ਤੇ ਪੰਚਾਇਤ ਦੇ ਨੁਮਾਇੰਦੇ ਸ੍ਰੀ ਹਰਚਰਨ ਸਿੰਘ ਨੇ ਵੀ ਸੰਬੋਧਨ ਕੀਤਾ।

10 ਅਕਤੂਬਰ ਨੂੰ ਬਠਿੰਡਾ ਇਕਾਈ ਦੀ ਉਪਰੋਕਤ ਮੈਜਿਕ ਟੀਮ ਨੇ ਹੀ ਟੈਕਨੀਕਲ ਸਰਵਿਸਜ਼ ਯੂਨੀਅਨ ਸਬ ਡਿਵੀਜ਼ਨ, ਗੋਨਿਆਣਾ ਮੰਡੀ ਦੇ ਸੱਦੇ 'ਤੇ ਪਿੰਡ ਮਹਿਮਾ ਸਰਜਾ ਦੇ ਫੋਕਲ ਪੁਆਇੰਟ ਕੰਪਲੈਕਸ ਵਿੱਚ ਹੱਥ ਦੀ ਸਫ਼ਾਈ ਦਾ ਪ੍ਰੋਗਰਾਮ ਪੇਸ਼ ਕੀਤਾ ਜਿਸ ਨੂੰ ਹਾਜ਼ਰ ਸੈਂਕੜੇ ਲੋਕਾਂ ਨੇ ਸਲਾਹਿਆ। ਮੈਜਿਕ ਟੀਮ ਨੇ 'ਜਾਦੂ'



ਨੂੰ ਇੱਕ ਕਲਾ ਦਸਦਿਆਂ ਤੇ ਪਾਖੰਡੀ ਬਾਬਿਆਂ – ਤਾਂਤ੍ਰਿਕਾਂ ਦੀ ਧੋਖਾਦੇਹੀ ਨੂੰ ਨੰਗਾ ਕਰਦਿਆਂ ਉਹਨਾਂ ਨੂੰ ਸੁਸਾਇਟੀ ਦੀਆਂ 23 ਸ਼ਰਤਾਂ ਵਿੱਚੋਂ ਕਿਸੇ ਇੱਕ ਤੇ ਪੂਰਾ ਉੱਤਰ ਕੇ ਇੱਕ ਲੱਖ ਰੁਪਏ ਦਾ ਇਨਾਮ ਜਿੱਤਣ ਦੀ ਚੁਣੌਤੀ ਦਿੱਤੀ। ਇਕੱਠ ਨੂੰ ਟੀ. ਐਸ. ਯੂ. ਦੇ ਬੁਲਾਰਿਆਂ ਸ੍ਰੀ ਗੁਰਦੀਪ ਸਿੰਘ ਤੇ ਸ੍ਰੀ ਰੂਪ ਸਿੰਘ ਨੇ ਵੀ ਸੰਬੋਧਨ ਕੀਤਾ। ਤਰਕਸ਼ੀਲ ਨਜ਼ਰੀਏ ਦੇ ਧਾਰਨੀ ਮਾਸਟਰ ਸੇਵਕ ਸਿੰਘ ਨੇ ਇਸ ਪ੍ਰੋਗਰਾਮ ਦੀ ਸਫ਼ਲਤਾ ਲਈ ਭਰਵਾਂ ਯੋਗਦਾਨ ਪਾਇਆ।

ਤਰਕਸ਼ੀਲ ਮੇਲਾ :— ਬਠਿੰਡਾ ਇਕਾਈ ਵਲੋਂ 14 ਅਕਤੂਬਰ ਦੀ ਰਾਤ ਨੂੰ ਬਠਿੰਡਾ ਸ਼ਹਿਰ ਦੀ ਅਮਰਪੁਰਾ ਬਸਤੀ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿੱਚ ਸ਼ਹਿਰ ਅਤੇ ਆਲੇ ਦੁਆਲੇ ਦੇ ਪਿੰਡਾਂ ਦੇ 4 ਹਜ਼ਾਰ ਤੋਂ ਵੱਧ ਲੋਕਾਂ ਨੇ ਸ਼ਿਰਕਤ ਕੀਤੀ। ਮੇਲੇ ਸਬੰਧੀ ਪ੍ਰਚਾਰ ਦੇ ਸਾਧਨ ਵਜੋਂ ਰਾਮਪੁਰਾ ਇਕਾਈ ਦੇ ਡਾ. ਨਿਰਮੋਲਕ ਸਿੰਘ ਤੇ ਜੋਗਾ ਤੋਂ ਇੰਦਰਜੀਤ ਝੱਬਰ ਨੇ 13 ਅਕਤੂਬਰ ਨੂੰ ਬਠਿੰਡਾ ਸ਼ਹਿਰ ਦੀਆਂ ਬਾਹਰੀ ਬਸਤੀਆਂ ਅਤੇ ਆਸ ਪਾਸ ਦੇ ਪਿੰਡਾਂ ਜੋਧਪੁਰ ਰਮਾਣਾ, ਸੈਣੇ ਵਾਲਾ, ਗਹਿਰੀ ਬੁੱਟਰ, ਸੰਗਤ ਪਿੰਡ, ਸੰਗਤ ਮੰਡੀ, ਫੁੱਲੋ ਮਿੱਠੀ, ਗੁਰੂ ਕੇ, ਘੁੱਦਾ, ਜੈ ਸਿੰਘ ਵਾਲਾ ਅਤੇ ਨਰੂਆਣਾ ਪਿੰਡਾਂ ਵਿੱਚ ਅੱਖਾਂ ਤੇ ਪੱਟੀ ਬੰਨ੍ਹ ਕੇ ਮੋਟਰਸਾਈਕਲ ਚਲਾਇਆ ਅਤੇ 14 ਅਕਤੂਬਰ ਨੂੰ ਰਾਮਪੁਰਾ ਇਕਾਈ ਦੇ ਪ੍ਰਧਾਨ ਸ੍ਰੀ ਜਗਦੇਵ ਸਿੰਘ ਤੇ ਸ੍ਰੀ ਭੀਮ ਸੈਨ ਨੇ ਤਿਉਣਾ, ਮੁਲਤਾਨੀਆਂ ਤੇ ਬਠਿੰਡਾ ਸ਼ਹਿਰ ਦੇ ਵੱਖ ਵੱਖ ਭਾਗਾਂ ਵਿੱਚ ਇਸੇ ਢੰਗ ਨਾਲ ਪ੍ਰਚਾਰ ਕੀਤਾ। ਇਸ ਪ੍ਰਚਾਰਕ ਟੋਲੀ ਦੇ ਨਾਲ ਨਾਲ ਤਰਕਸ਼ੀਲਤਾ ਨਾਲ ਸਬੰਧਤ ਬੈਨਰਾਂ ਨਾਲ ਸਜੀ ਕਾਰ ਲਾਊਡ ਸਪੀਕਰ ਰਾਹੀਂ ਪ੍ਰਚਾਰ ਕਰਦੀ ਰਹੀ।

ਰਾਤ ਨੂੰ ਮੇਲੇ ਵਿੱਚ ਨਵਚੇਤਨ ਕਲਾ ਮੰਚ ਬਠਿੰਡਾ ਦੀ ਟੀਮ ਵੱਲੋਂ 'ਇਹ ਲਹੂ ਕਿਸਦਾ ਹੈ' ਅਤੇ 'ਦੇਵ ਪੁਰਸ਼ ਹਾਰ ਗਏ' ਨਾਟਕ ਖੇਡੇ ਗਏ। ਇਸਤੋਂ ਬਿਨਾਂ 'ਮੈਂ ਧਰਤੀ ਪੰਜਾਬ ਦੀ' ਅਤੇ 'ਲੋਰੀਆਂ' ਕੋਰੀਓਗ੍ਰਾਫ਼ੀ ਆਈਟਮਾਂ ਵੀ ਪੇਸ਼ ਕੀਤੀਆਂ ਗਈਆਂ। ਜਗਸੀਰ ਜੀਦਾ ਤੇ ਸਾਥੀਆਂ ਨੇ ਅਗਾਂਹਵਧੂ ਗੀਤ ਸੰਗੀਤ ਦਾ ਪ੍ਰੋਗਰਾਮ ਦਿੱਤਾ।

ਸਮਾਗਮ ਨੂੰ ਸੰਬੋਧਨ ਕਰਦਿਆਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਸੂਬਾ ਪ੍ਰਧਾਨ ਸ੍ਰੀ ਰਾਜਿੰਦਰ ਸਿੰਘ ਭਦੌੜ ਨੇ ਆਪਣੀ ਪ੍ਰਭਾਵਸ਼ਾਲੀ ਤਕਰੀਰ ਵਿੱਚ ਲੋਕਾਂ ਨੂੰ ਅਪੀਲ ਕੀਤੀ ਕਿ ਉਹ ਸੁਣੀਆਂ ਸੁਣਾਈਆਂ ਗੱਲ 'ਤੇ ਅੰਨ੍ਹੇਵਾਹ ਵਿਸ਼ਵਾਸ ਕਰਨ ਦੀ ਬਜਾਏ ਹਰ ਘਟਨਾ ਤੇ ਵਰਤਾਰੇ ਨੂੰ ਖੋਜ ਪੜਤਾਲ ਕੇ ਯਕੀਨ ਕਰਨ ਵਾਲੀ ਉਸਾਰੂ ਸੋਚ ਅਪਨਾਉਣ।

ਮਘਦੇ ਅੰਗਿਆਰਿਆਂ ਉੱਪਰੋਂ ਦੀ ਨੰਗੇ ਪੈਰ ਚੱਲ ਕੇ ਵਿਖਾਉਣ ਦਾ ਪ੍ਰਦਰਸ਼ਨ ਕਰਕੇ ਤਰਕਸ਼ੀਲ ਸਾਥੀਆਂ ਨੇ ਇਸ ਸਬੰਧੀ ਅੱਗ ਨੂੰ ਕੀਲਣ ਦੇ ਪਾਖੰਡ ਦਾ ਪਰਦਾ ਫਾਸ਼ ਕੀਤਾ। ਤਰਕਸ਼ੀਲ ਪ੍ਰਦਰਸ਼ਨੀ ਵੀ ਇਸ ਮੇਲੇ ਦਾ ਵਿਸ਼ੇਸ਼ ਖਿੱਚ ਦਾ ਕਾਰਨ ਬਣੀ। ਇਕਾਈ ਦੇ ਸਾਰੇ ਸਰਗਰਮ ਮੈਂਬਰਾਂ ਨੇ ਇਸ ਮੇਲੇ ਦੀ ਸਫ਼ਲਤਾ ਲਈ ਡਟ ਕੇ ਕੰਮ ਕੀਤਾ ਤੇ ਗੁਆਂਢੀ ਇਕਾਈ ਰਾਮਪੁਰਾ ਵੱਲੋਂ ਵੀ ਭਰਵਾਂ ਸਹਿਯੋਗ ਮਿਲਿਆ।

*ਬਲਦੇਵ ਸਿੰਘ, ਸਕੱਤਰ*
*ਇਕਾਈ ਬਠਿੰਡਾ।*

***ਇਕਾਈ ਰਾਮਪੁਰਾ :***— ਪਿੰਡ ਕਣਕਵਾਲ ਦੀ ਸ਼ਹੀਦ ਅੰਗਰੇਜ ਸਿੰਘ ਮੈਮੋਰੀਅਲ ਯੂਥ ਕਲੱਬ ਵੱਲੋਂ ਆਪਣੇ ਪਿੰਡ ਵਿੱਚ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਸ ਪ੍ਰੋਗਰਾਮ ਵਿੱਚ ਲੋਕ ਕਲਾ ਮੰਚ ਰਾਮਪੁਰਾ ਵਲੋਂ ਨਾਟਕ 'ਇਨਕਲਾਬ-ਜ਼ਿੰਦਾਬਾਦ' ਖੇਡਿਆ ਗਿਆ। ਆਰਟ ਸੈਂਟਰ ਸਮਰਾਲਾ ਦੀ ਟੀਮ ਵੱਲੋਂ '......ਤੇ ਦੇਵ ਪੁਰਸ਼ ਹਾਰ ਗਏ' ਅਤੇ 'ਸਾੜ੍ਹਸਤੀ' ਨਾਟਕਾਂ ਦਾ ਮੰਚਨ ਕੀਤਾ ਗਿਆ। ਇਸੇ ਟੀਮ ਦੀ ਕਲਾਕਾਰਾ ਬਲਜਿੰਦਰ ਕੌਰ ਨੇ ਪ੍ਰਭਾਵਸ਼ਾਲੀ ਕੋਰੀਓਗ੍ਰਾਫ਼ੀ 'ਵੇ ਮੈਂ ਵਸਦੀ ਉੱਜੜ ਗਈ' ਪੇਸ਼ ਕੀਤੀ। ਜਗਸੀਰ ਜੀਦਾ, ਮਾਸਟਰ ਹਰਪਾਲ ਅਤੇ ਨਵਜੋਤ ਜੋਤੀ ਨੇ ਗੀਤ ਪੇਸ਼ ਕੀਤੇ।

ਤਰਕਸ਼ੀਲ ਸੁਸਾਇਟੀ ਦੀ ਰਾਮਪੁਰਾ ਇਕਾਈ ਦੀ ਜੰਟਾ ਸਿੰਘ ਗਿੱਲ ਕਲਾਂ, ਭੀਮ ਸੈਨ, ਜਗਦੇਵ ਸਿੰਘ ਪ੍ਰਧਾਨ ਤੇ ਮਿੰਨਾ ਉੱਪਰ ਆਧਾਰਤ ਟੀਮ ਨੇ 'ਜਾਦੂ' ਦੇ ਟਰਿੱਕ ਪੇਸ਼ ਕੀਤੇ।

ਸੁਸਾਇਟੀ ਦੇ ਸੂਬਾਈ ਪ੍ਰਧਾਨ ਮਾਸਟਰ ਰਾਜਿੰਦਰ ਸਿੰਘ ਭਦੌੜ ਅਤੇ ਜੋਨਲ ਆਰਗੇਨਾਈਜ਼ਰ ਸ੍ਰੀ ਕ੍ਰਿਸ਼ਨ ਬਰਗਾੜੀ ਨੇ ਸੁਸਾਇਟੀ ਦੀ ਸਮਝ ਬਹੁਤ ਹੀ ਰੌਚਿਕ ਢੰਗ ਨਾਲ ਪੇਸ਼ ਕੀਤੀ।

ਲੋਕਾਂ ਦੇ ਭਾਰੀ ਇਕੱਠ ਵਿੱਚ ਤਰਕਸ਼ੀਲ ਕਾਰਕੁੰਨਾਂ ਨੇ ਪਾਖੰਡੀ ਸਾਧਾਂ ਦਾ 'ਅੱਗ ਬੰਨ੍ਹਣ' ਦਾ ਪਾਖੰਡ ਨੰਗਾ ਕਰਦਿਆਂ ਮਘਦੇ ਅੰਗਾਰਿਆਂ 'ਤੇ ਤੁਰਨ ਦਾ ਪ੍ਰਦਰਸ਼ਨ ਕੀਤਾ। ਕਲੱਬ ਦੇ ਪ੍ਰਧਾਨ ਭਾਕਰ ਸਿੰਘ, ਰਘਵੀਰ ਸਿੰਘ, ਅਮਰਜੀਤ ਸਿੰਘ, ਪਿੰਡ ਦੇ ਨੌਜਵਾਨ ਗੁਰਜਿੰਦਰ ਸਿੰਘ ਤੇ ਮੌਜੂਦਾ ਸਰਪੰਚ ਦਾ ਇਸ ਪ੍ਰੋਗਰਾਮ ਦੀ ਸਫ਼ਲਤਾ ਲਈ ਵਿਸ਼ੇਸ਼ ਯੋਗਦਾਨ ਰਿਹਾ।

*ਕੇਵਲ ਜੀਦਾ, ਪ੍ਰੈਸ ਸਕੱਤਰ*
*ਇਕਾਈ ਰਾਮਪੁਰਾ।*

***ਇਕਾਈ ਭਾਈ ਰੂਪਾ :***— ਗਿਆਨ ਵਿਗਿਆਨ ਸੰਮਤੀ ਵਲੋਂ ਸਟੇਟ ਪੱਧਰ ਦਾ ਬਾਲ ਮੇਲਾ ਸਰਕਾਰੀ ਪ੍ਰਾਇਮਰੀ ਸਕੂਲ ਭਾਈ ਰੂਪਾ (ਲੜਕੀਆਂ) ਵਿਖੇ ਮਿਤੀ 17,18,19 ਮਈ 1995 ਨੂੰ ਲਾਇਆ ਗਿਆ, ਜਿਸ ਵਿੱਚ ਸਬੰਧਿਤ ਅਧਿਆਪਕਾਂ ਨੇ ਵਿਗਿਆਨ ਬਾਰੇ ਵਿਸਤਾਰ ਪੂਰਵਕ ਜਾਣਕਾਰੀ ਦਿੱਤੀ, ਅਖੀਰਲੇ ਦਿਨ 19 ਮਈ ਨੂੰ

ਤਰਕਸ਼ੀਲ ਸੁਸਾਇਟੀ ਦੀ ਭਾਈ ਰੂਪਾ ਇਕਾਈ ਵਲੋਂ 'ਜਾਦੂ' ਦੇ ਟ੍ਰਿਕ ਤੇ ਅੰਧਵਿਸ਼ਵਾਸਾਂ ਬਾਰੇ, ਅਚਨਚੇਤ ਵਾਪਰ ਰਹੀਆਂ ਘਟਨਾਵਾਂ ਬਾਰੇ ਬੱਚਿਆਂ ਨੂੰ ਪੂਰੀ ਤਰ੍ਹਾਂ ਸਮਝਾਇਆ ਗਿਆ।

*ਬੂਟਾ ਸਿੰਘ ਭਾਈ ਰੂਪਾ,*
*ਪ੍ਰਧਾਨ ਇਕਾਈ ਭਾਈਰੂਪਾ।*

***ਲਾਂਬੜਾ ਵਿਖੇ ਤਰਕਸ਼ੀਲ ਕੈਂਪ :***—ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀਆਂ ਚਾਰ ਇਕਾਈਆਂ ਰੂਪੇਵਾਲੀ, ਜਲੰਧਰ, ਲਾਂਬੜਾ, ਸ਼ਾਹਕੋਟ ਵਲੋਂ ਇੱਥੇ ਇੱਕ ਤਰਕਸ਼ੀਲ ਟਰੇਨਿੰਗ ਕੈਂਪ ਲਾਇਆ ਗਿਆ। ਇਸ ਕੈਂਪ ਦੀ ਟਰੇਨਿੰਗ ਲਈ ਸੂਬਾ ਪ੍ਰਧਾਨ ਰਾਜਿੰਦਰ ਭਦੌੜ ਅਤੇ ਸੂਬਾ ਮੀਤ-ਪ੍ਰਧਾਨ ਪ੍ਰੋ. ਸੁਖਵੰਤ ਸਿੰਘ ਪਹੁੰਚੇ। ਸ੍ਰੀ ਰਾਜਿੰਦਰ ਭਦੌੜ ਵਲੋਂ ਤਰਕਸ਼ੀਲਤਾ ਅਤੇ ਇਸਦੀ ਸਾਰਥਿਕਤਾ ਉੱਪਰ ਵਿਚਾਰ ਦਿੱਤੇ ਗਏ ਅਤੇ ਪ੍ਰੋ. ਸੁਖਵੰਤ ਵਲੋਂ ਧਰਤੀ ਦੀ ਹੋਂਦ ਅਤੇ ਮਨੁੱਖੀ ਵਿਕਾਸ ਦੀ ਇਤਿਹਾਸਿਕ ਪ੍ਰਕਿਰਿਆ ਉੱਪਰ ਭਰਵੀ ਜਾਣਕਾਰੀ ਦਿੱਤੀ ਗਈ। ਇਸ ਵਿੱਚ 60 ਤੋਂ ਉੱਪਰ ਤਰਕਸ਼ੀਲ ਸ਼ਾਮਲ ਹੋਏ।

***ਇਕਾਈ ਬਠਿੰਡਾ ਵਲੋਂ ਤਰਕਸ਼ੀਲ ਕੈਂਪ :***— ਤਰਕਸ਼ੀਲ ਸੁਸਾਇਟੀ ਦੀ ਇਕਾਈ ਬਠਿੰਡਾ ਵਲੋਂ 'ਟੀਚਰਜ਼ ਹੋਮ' ਵਿਖੇ ਇਸ ਕੈਂਪ ਦਾ ਆਯੋਜਨ ਕੀਤਾ ਗਿਆ। ਇਸ ਕੈਂਪ ਦੀ ਸਿਖਲਾਈ ਸਬੰਧੀ ਸੂਬਾ ਪ੍ਰਧਾਨ ਸ੍ਰੀ ਰਾਜਿੰਦਰ ਭਦੌੜ ਅਤੇ 'ਤਰਕਸ਼ੀਲ' ਦੇ ਮੁੱਖ ਸੰਪਾਦਕ ਬਲਵਿੰਦਰ ਬਰਨਾਲਾ ਸ਼ਾਮਲ ਹੋਏ। ਸ੍ਰੀ ਰਾਜਿੰਦਰ ਭਦੌੜ ਵਲੋਂ ਮੈਂਬਰਾਂ ਦੇ ਕੰਮ ਕਰਨ ਦੇ ਢੰਗ ਸਬੰਧੀ ਅਤੇ ਤਰਕਸ਼ੀਲਤਾ ਦੀ ਆਧੁਨਿਕ ਯੁੱਗ ਵਿੱਚ ਸਾਰਥਿਕਤਾ ਬਾਰੇ ਵਿਚਾਰ ਰੱਖੇ ਗਏ। ਪਾਖੰਡੀ ਬਾਬਿਆਂ ਨਾਲ ਕਿਸਤਰ੍ਹਾਂ ਨਜਿੱਠਿਆ ਜਾਵੇ ਬਾਰੇ ਦਸਦਿਆਂ ਸੂਬਾ ਪ੍ਰਧਾਨ ਵਲੋਂ ਮੈਂਬਰਾਂ ਵਲੋਂ ਜਥੇਬੰਦਕ ਪਹੁੰਚ ਅਪਨਾਉਣ ਦੀ ਗੱਲ ਕਹੀ। ਸ੍ਰੀ ਬਲਵਿੰਦਰ ਬਰਨਾਲਾ ਵਲੋਂ ਵੱਖ ਵੱਖ ਕਿਸਮ ਦੇ ਮਾਨਸਿਕ ਰੋਗੀਆਂ ਦੀ ਪਛਾਣ ਬਾਰੇ ਅਤੇ ਮਾਨਸਿਕ ਰੋਗੀਆਂ ਦੇ ਇਲਾਜ ਨੂੰ ਕਿੱਤਾਮੁਖੀ ਕਰਨ ਤੋਂ ਮੈਂਬਰਾਂ ਨੂੰ ਗੁਰੇਜ ਕਰਨ ਲਈ ਕਿਹਾ। ਉਹਨਾਂ ਕਿਹਾ ਕਿ ਸਾਡਾ ਮੁੱਖ ਨਿਸ਼ਾਨਾ ਤਰਕਸ਼ੀਲਤਾ ਅਤੇ ਵਿਗਿਆਨਿਕ ਪਹੁੰਚ ਦਾ ਪ੍ਰਚਾਰ ਕਰਨਾ ਅਤੇ ਲੋਕਾਂ ਦੀ ਸੇਵਾ ਕਰਨਾ ਹੋਣਾ ਚਾਹੀਦਾ ਹੈ। ਤਰਕਸ਼ੀਲ ਮੈਂਬਰਾਂ ਦੀ ਬਹੁਤ ਹੀ ਭਰਵੀਂ ਹਾਜਰੀ ਰਹੀ।

***ਇਕਾਈ ਧੂਰੀ ਵੱਲੋਂ ਟਰੇਨਿੰਗ ਕੈਂਪ :***— ਇਹ ਕੈਂਪ ਸਰਕਾਰੀ ਸੀਨੀਅਰ ਸੈਕੰਡਰੀ (ਗਰਲਜ਼) ਸਕੂਲ ਵਿਖੇ ਆਯੋਜਿਤ ਕੀਤਾ ਗਿਆ। ਇਹ ਕੈਂਪ ਇਕਾਈ ਸੰਗਰੂਰ ਅਤੇ ਧੂਰੀ ਤੇ ਮੈਂਬਰਾਂ ਦਾ ਸਾਂਝਾ ਕੈਂਪ ਸੀ। ਸਾਬਕਾ ਤਰਕਸ਼ੀਲ ਸੰਪਾਦਕ ਸ੍ਰੀ ਰਾਜਪਾਲ ਅਤੇ ਤਰਕਸ਼ੀਲ ਦੇ ਮੁੱਖ ਸੰਪਾਦਕ ਸ੍ਰੀ ਬਲਵਿੰਦਰ ਬਰਨਾਲਾ ਇਸ ਵਿੱਚ ਉਚੇਚੇ ਤੌਰ ਤੇ ਪੁੱਜੇ। ਡਾ. ਅਵਤਾਰ ਸਿੰਘ, ਡਾ. ਅਮਰਜੀਤ ਸਿੰਘ ਮਾਨ, ਪ੍ਰੋ. ਜਗਦੇਵ ਸੋਹੀ ਵਲੋਂ ਆਪਣੇ ਵਿਚਾਰ ਰੱਖੇ ਗਏ। ਕੈਂਪਰਾਂ ਨੂੰ ਸੰਬੋਧਤ ਹੁੰਦਿਆਂ ਸ੍ਰੀ ਬਲਵਿੰਦਰ ਬਰਨਾਲਾ ਵਲੋਂ ਤਰਕਸ਼ੀਲਤਾ, ਮਾਨਸਿਕ ਰੋਗ, ਵਿਗਿਆਨ ਦੀ ਸਾਰਥਿਕਤਾ, ਬੱਚਿਆਂ ਦੀਆਂ ਮਾਨਸਿਕ ਸਮੱਸਿਆਵਾਂ ਸਬੰਧੀ ਭਰਵੀ ਜਾਣਕਾਰੀ ਦਿੱਤੀ ਗਈ। ਸ੍ਰੀ ਰਾਜਪਾਲ ਵਲੋਂ ਵਿਗਿਆਨਿਕ ਪਹੁੰਚ ਅਤੇ ਵਿਗਿਆਨਿਕ ਵਰਤਾਰਿਆਂ ਸਬੰਧੀ ਜਾਣਕਾਰੀ ਦਿੰਦੇ ਹੋਏ ਦਸਿਆ ਗਿਆ ਕਿ ਕਈ ਵਰਤਾਰਿਆਂ ਦੇ ਕਾਰਨਾਂ ਦੀ ਪਛਾਣ ਨਾ ਹੋਣ ਕਾਰਨ ਅੰਧਵਿਸ਼ਵਾਸੀ ਇਸਨੂੰ ਗੈਬੀ ਵਰਤਾਰਾ ਸਮਝ ਲੈਂਦੇ ਹਨ। ਸਟੇਜ ਸੈਕਟਰੀ ਦੀ ਭੂਮਿਕਾ ਜੱਸੀ ਪੇਧਨੀ ਵਲੋਂ ਬਾਖੂਬੀ ਨਿਭਾਈ ਗਈ। ਅਖੀਰ ਤੇ ਕੈਂਪ ਦੀ ਸਫ਼ਲਤਾ ਲਈ ਏਰੀਆ ਕਨਵੀਨਰ ਸ੍ਰੀ ਸੁਖਦੇਵ ਧੂਰੀ ਵਲੋਂ ਸਭ ਦਾ ਧੰਨਵਾਦ ਕੀਤਾ ਗਿਆ।

***ਇਕਾਈ ਲਹਿਰਾਗਾਗਾ ਵਲੋਂ ਟਰੇਨਿੰਗ ਕੈਂਪ :***— ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਇਕਾਈ ਲਹਿਰਾਗਾਗਾ ਵਲੋਂ ਟਰੇਨਿੰਗ ਕੈਂਪਾਂ ਦੀ ਲੜੀ ਨੂੰ ਅੱਗੇ ਲਿਜਾਂਦਿਆਂ ਅਕਤੂਬਰ ਦੀ ਪਹਿਲੀ ਤਰੀਕ ਨੂੰ ਕੈਂਪ ਆਯੋਜਿਤ ਕੀਤਾ ਗਿਆ। ਕੈਂਪ ਦੀ ਸ਼ੁਰੂਆਤ ਮਾਸਟਰ ਦੇਸ ਰਾਜ ਦੀ ਸੰਗੀਤ ਮੰਡਲੀ ਵਲੋਂ ਕੇਸ ਤੇ ਆਧਾਰਤ ਕਵੀਸ਼ਰੀ ਗਾ ਕੇ ਕੀਤੀ ਗਈ। ਤਰਕਸ਼ੀਲ ਮੈਂਬਰਾਂ ਅਤੇ ਸ਼ੁਭਚਿੰਤਕਾਂ ਦੀ ਹਾਜ਼ਰੀ 80 ਤੋਂ ਵੀ ਉੱਪਰ ਸੀ। ਸੂਬਾ ਕਮੇਟੀ ਵਲੋਂ ਸੁਖਦੇਵ ਧੂਰੀ, ਸੁਖਵੰਤ ਸਿੰਘ ਤੇ ਸ੍ਰੀ ਬਲਵਿੰਦਰ ਬਰਨਾਲਾ ਸ਼ਾਮਲ ਹੋਏ। ਲਹਿਰਾਗਾਗਾ ਦੇ ਤਰਕਸ਼ੀਲ ਆਗੂ ਸ੍ਰੀ ਹੇਮਰਾਜ ਨੰਗਲ ਦੁਆਰਾ ਭੇਜੀ ਰਿਪੋਰਟ ਅਨੁਸਾਰ ਕੈਂਪ ਬਹੁਤ ਹੀ ਸਫ਼ਲ ਰਿਹਾ। ਸੂਬਾ ਕਮੇਟੀ ਮੈਂਬਰ ਭਰਵੇਂ ਰੂਪ ਵਿੱਚ ਖੁੱਲ੍ਹੀ ਤਰ੍ਹਾਂ ਅਨੇਕਾਂ ਸ਼ੰਕੇ ਦੂਰ ਕਰਨ ਵਿੱਚ ਸਫ਼ਲ ਹੋਏ। ਸੁਖਦੇਵ ਧੂਰੀ ਵਲੋਂ ਪਾਖੰਡੀ ਬਾਬਿਆਂ ਅਤੇ ਪੁੱਛਾਂ ਦੇਣ ਵਾਲੀਆਂ ਮਾਈਆਂ ਦੇ ਪਰਦੇਫਾਸ਼ ਕਰਨ ਦੀਆਂ ਘਟਨਾਵਾਂ ਬਾਰੇ ਵਿਸਥਾਰ ਨਾਲ ਦੱਸਿਆ ਗਿਆ। ਸੂਬਾ-ਮੀਤ ਪ੍ਰਧਾਨ ਸ੍ਰੀ ਸੁਖਵੰਤ ਸਿੰਘ ਵਲੋਂ ਮਾਨਵ ਉਤਪਤੀ ਤੇ ਵਿਕਾਸ, ਬ੍ਰਹਿਮੰਡ ਦੀ ਹੋਂਦ ਸਬੰਧੀ ਅਤੇ ਮਾਦੇ ਦੇ ਵਿਕਾਸ ਸਬੰਧੀ ਭਰਵੀਂ ਸਕੂਲਿੰਗ ਕੀਤੀ ਗਈ।

ਤਰਕਸ਼ੀਲ ਸੰਪਾਦਕ ਸ੍ਰੀ ਬਲਵਿੰਦਰ ਬਰਨਾਲਾ ਨੇ ਮਾਨਸਿਕ ਰੋਗਾਂ ਤੇ ਬੋਲਦਿਆਂ ਕਿਹਾ ਕਿ ਮਾਨਸਿਕ ਰੋਗਾਂ ਪਿੱਛੇ ਆਰਥਿਕ ਤੰਗੀਆਂ, ਸਮਾਜਿਕ ਉਲਝਣਾਂ ਅਤੇ ਸਮਾਜ ਅੰਦਰ ਦੂਸ਼ਿਤ ਵਿਚਾਰਾਂ ਦਾ ਪ੍ਰਚਾਰ ਹੈ। ਉਹਨਾਂ ਮੈਂਬਰਾਂ ਨੂੰ ਜਥੇਬੰਦਕ ਪਹੁੰਚ ਰਾਹੀਂ ਅੰਧ-ਵਿਸ਼ਵਾਸਾਂ ਨੂੰ ਦੂਰ ਕਰਨ ਦੀ ਗੱਲ ਕਹੀ। ਉਹਨਾਂ ਕੁਝ ਅਜਿਹੇ ਲੋਕਾਂ ਬਾਰੇ ਵੀ ਟਿੱਪਣੀ ਕੀਤੀ ਜੋ ਤਰਕਸ਼ੀਲ ਸੁਸਾਇਟੀ ਦਾ ਨਾਮ ਵਰਤਕੇ ਪੈਸੇ ਕਮਾਉਣ ਅਤੇ ਵਿਅਕਤੀਵਾਦੀ ਪਹੁੰਚ ਕਾਰਨ ਤਰਕਸ਼ੀਲ ਲਹਿਰ ਦਾ ਕਾਫ਼ੀ ਨੁਕਸਾਨ ਕਰ ਰਹੇ ਹਨ।



***ਬੁੱਟਰ-ਕਲਾਂ (ਮੋਗਾ) ਵਿਖੇ ਤਰਕਸ਼ੀਲ ਮੇਲਾ :***— ਪਾਖੰਡੀ ਸਾਧ ਚੰਦਾਂ ਵਾਲੇ ਦੇ ਚੈਲਿੰਜ ਨੂੰ ਕਬੂਲਦਿਆਂ ਬੁੱਟਰ ਕਲਾਂ ਦੇ ਲੋਕਾਂ ਦੀ ਪਹਿਲ ਤੇ ਉਥੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵਲੋਂ ਭਰਵਾਂ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਸ ਬਾਬੇ ਵਲੋਂ ਪਿੰਡ ਦੇ ਬਾਹਰ ਖੇਤਾਂ ਵਿੱਚ ਕਿਸੇ ਸਮਾਧ ਹੇਠੋਂ ਸੋਨੇ ਦਾ ਕੜਾਹਾ ਅਤੇ ਮੋਹਰਾਂ ਕੱਢਣ ਦਾ ਪਾਖੰਡ ਕਰਨ ਦਾ ਯਤਨ ਕੀਤਾ ਸੀ। ਪਰ ਇਹ ਪਾਖੰਡੀ ਮਿਥੇ ਸਮੇਂ ਤੇ ਨਹੀ ਪੁੱਜਿਆ। ਤਰਕਸ਼ੀਲ ਮੇਲੇ ਵਿੱਚ ਦਸ ਹਜਾਰ ਤੋਂ ਉੱਪਰ ਲੋਕ ਟਰੈਕਟਰਾਂ, ਟਰਾਲੀਆਂ ਅਤੇ ਟਰੱਕਾਂ ਰਾਹੀ ਪੁੱਜੇ ਹੋਏ ਸਨ। ਤਰਕਸ਼ੀਲ ਆਗੂ ਸੂਬਾ ਪ੍ਰਧਾਨ ਸ੍ਰੀ ਰਾਜਿੰਦਰ ਭਦੌੜ ਵਲੋਂ ਲੋਕਾਂ ਨੂੰ ਸੰਬੋਧਤ ਹੁੰਦਿਆਂ ਕਹਿਆ ਗਿਆ ਕਿ ਕਿਸੇ ਪਾਸ ਵੀ ਕੋਈ ਗੈਬੀ ਸ਼ਕਤੀ ਨਹੀਂ ਜੋ ਵੀ ਇਸਦੇ ਹੋਣ ਦਾ ਭਰਮ ਪਾਲਦਾ ਹੈ ਉਹ ਜਾਂ ਤਾਂ ਵਹਿਮੀ ਹੈ ਜਾਂ ਪਾਖੰਡੀ। ਚੰਦਾਂ ਵਾਲਾ ਬਾਬਾ ਸਿਰੇ ਦਾ ਪਾਖੰਡੀ ਹੈ। ਉਹਨਾਂ ਕਿਹਾ ਕਿ ਬੁੱਟਰਕਲਾਂ ਦੇ ਲੋਕਾਂ ਵਾਂਗ ਸਭ ਥਾਂਈਂ ਲੋਕਾਂ ਨੂੰ ਅੱਗੇ ਆਉਣਾ ਚਾਹੀਦਾ ਹੈ। ਪਾਖੰਡੀ ਸਾਧਾਂ, ਸੰਤਾਂ, ਜੋਤਸ਼ੀਆਂ ਦਾ ਪਰਦਾ ਫਾਸ਼ ਕਰਦੇ ਨਾਟਕ 'ਸਾੜ੍ਹਸਤੀ', '....ਤੇ ਦੇਵ ਪੁਰਸ਼ ਹਾਰ ਗਏ' ਅਤੇ 'ਚਾਨਣ ਦੇ ਵਣਜਾਰੇ' ਆਰਟ ਸੈਂਟਰ ਸਮਰਾਲਾ ਵਲੋਂ ਖੇਡੇ ਗਏ।

***ਮੁਕਤਸਰ-ਲੱਖੇਵਾਲੀ ਇਕਾਈ :***— ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਮੁਕਤਸਰ-ਲੱਖੇਵਾਲੀ ਇਕਾਈ ਵੱਲੋਂ ਗਣੇਸ਼ ਦੀ ਮੂਰਤੀ ਵੱਲੋਂ ਦੁੱਧ ਪੀਣ ਦੀ ਅਫ਼ਵਾਹ ਦੀ ਅਸਲੀਅਤ ਜਾਨਣ ਲਈ ਮੁਕਤਸਰ ਸ਼ਹਿਰ ਦੇ ਸਾਰੇ ਮੰਦਰਾਂ 'ਚ ਜਾ ਕੇ ਪੜਤਾਲ ਕੀਤੀ ਗਈ। ਉੱਥੇ ਹਾਜ਼ਰ ਲੋਕਾਂ ਨੂੰ ਅਸਲੀਅਤ ਸਪਸ਼ਟ ਕਰਕੇ ਮੂਰਤੀਆਂ ਵਲੋਂ ਦੁੱਧ ਪੀਣ ਦੀ ਅਫ਼ਵਾਹ ਦਾ ਪਰਦਾ ਫਾਸ਼ ਕੀਤਾ ਗਿਆ। ਇਸ ਸਬੰਧੀ ਸ਼ਹਿਰ ਵਿੱਚ ਇੱਕ ਲੀਫਲੈਟੱ ਛਾਪ ਕੇ ਵੀ ਵੰਡਿਆ ਗਿਆ।

***ਪ੍ਰੋਗਰਾਮਾਂ ਦੀ ਲੜੀ :***— ਵਹਿਮਾਂ ਭਰਮਾਂ, ਅੰਧਵਿਸ਼ਵਾਸ਼ਾਂ ਖਿਲਾਫ਼ ਲੋਕ ਚੇਤਨਾ ਪੈਦਾ ਕਰਨ ਲਈ ਇਕਾਈ ਵਲੋਂ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਬਰੀਵਾਲਾ, ਸਰਕਾਰੀ ਹਾਈ ਸਕੂਲ ਸਰਾਏਨਾਗਾ, ਸਰਕਾਰੀ ਹਾਈ ਸਕੂਲ ਬਾਮ, ਇੰਦੂ ਮਾਡਲ ਸਕੂਲ ਮੁਕਤਸਰ, ਇੰਦੂ ਮਾਡਲ ਸਕੂਲ ਚੱਕ ਕਾਲਾ ਸਿੰਘ ਵਾਲਾ ਵਿਖੇ ਮੈਜਿਕ ਸ਼ੋਅ ਦੇ ਪ੍ਰੋਗਰਾਮ ਪੇਸ਼ ਕੀਤੇ ਗਏ। ਸੁਸਾਇਟੀ ਦੇ ਪ੍ਰੋਗਰਾਮਾਂ ਨੂੰ ਬੱਚਿਆਂ ਤੇ ਅਧਿਆਪਕਾਂ ਵੱਲੋਂ ਭਰਵਾਂ ਹੁੰਗਾਰਾ ਮਿਲਿਆ।

***ਅਬੁਲ ਖੁਰਾਣਾ ਦੇ 'ਗਰੈਜੂਏਟ' ਕੱਤਕੀ ਦੇਵਾ ਜੀ ਦਾ ਪਰਦਾ ਫਾਸ਼ :***— ਮਲੋਟ ਵਿਖੇ ਰੈਡੀਮੇਡ ਕੱਪੜੇ ਦੀ ਦੁਕਾਨ ਕਰਦੇ ਵਿਨੋਦ ਕੁਮਾਰ ਤੁਲੀ ਵਲੋਂ ਆਪਣੇ 'ਚ ਕਾਲੀ ਮਾਤਾ ਦੀ 'ਪੌਣ' ਆਉਣ ਦੇ ਦਾਅਵੇ ਦਾ ਤਰਕਸ਼ੀਲਾਂ ਵੱਲੋਂ ਲੋਕਾਂ ਦੇ ਇਕੱਠ ਵਿੱਚ ਪਰਦਾਫਾਸ਼ ਕੀਤਾ ਗਿਆ। ਪਿੰਡ ਅਬੁਲ ਖੁਰਾਣਾ ਦੀ ਪੰਚਾਇਤ ਦੇ ਸੱਦੇ ਤੇ ਕੁਝ ਅਗਾਂਹਵਧੂ ਨੌਜਵਾਨਾਂ ਦੇ ਸਹਿਯੋਗ ਨਾਲ ਮੁਕਤਸਰ ਲੱਖੇਵਾਲੀ ਇਕਾਈ ਦੀ ਪੜਤਾਲੀਆ ਟੀਮ ਅਖੌਤੀ ਬਾਬੇ ਦੁਆਰਾ ਉਸਾਰੇ ਜਾ ਰਹੇ ਮੰਦਰ ਵਿੱਚ ਪਹੁੰਚੀ। ਵਿਨੋਦ ਕੁਮਾਰ ਤੁਲੀ ਨਾਂ ਦੇ ਇਸ ਅਖੌਤੀ ਬਾਬੇ ਦੇ ਸ਼ਰਧਾਲੂਆਂ ਵੱਲੋਂ ਇਹ ਪ੍ਰਚਾਰ ਕੀਤਾ ਜਾਂਦਾ ਹੈ ਕਿ ਉਹ ਹਰ ਬਿਮਾਰੀ ਦਾ ਇਲਾਜ ਕਰ ਦਿੰਦਾ ਹੈ। ਤਰਕਸ਼ੀਲਾਂ ਨੇ ਆਪਣੇ ਆਪ ਨੂੰ ਅਖੌਤੀ 'ਦੇਵਾ ਜੀ' ਕਹਾਉਂਦੇ ਬਾਬੇ ਨੂੰ ਲੋਕਾਂ ਦੇ ਇਕੱਠ ਵਿੱਚ ਖੁੱਲ੍ਹੀ ਚੁਣੌਤੀ ਦਿੱਤੀ ਕਿ ਜੇਕਰ ਉਸ ਵਿੱਚ ਕੋਈ 'ਗੈਬੀ ਸ਼ਕਤੀ' ਹੈ ਤਾਂ ਉਸਦਾ ਪ੍ਰਦਰਸ਼ਨ ਕਰੇ। ਇਸ ਮੌਕੇ ਤੇ ਭਾਰਤੀ ਕਿਸਾਨ ਯੂਨੀਅਨ ਦੇ ਆਗੂ ਬਲਦੇਵ ਸਿੰਘ, ਪੱਤਰਕਾਰ ਸਤੀਸ਼ ਗੋਇਲ, ਗੁਰਮੀਤ ਸਿੰਘ ਜੰਡਵਾਲਾ ਅਤੇ ਓਮਪ੍ਰਕਾਸ਼ ਸੇਖੂ ਵੀ ਹਾਜ਼ਰ ਸਨ। ਅਖੌਤੀ ਦੇਵਾ ਜੀ ਨੇ ਲੋਕਾਂ ਸਾਹਮਣੇ ਮੰਨਿਆ ਕਿ ਉਸ ਵਿੱਚ ਕਿਸੇ ਕਾਲ਼ੀ ਮਾਤਾ ਦੀ ਪੌਣ ਨਹੀਂ ਆਉਂਦੀ ਤੇ ਨਾ ਹੀ ਉਹ ਕਿਸੇ ਦਾ ਆਪਣੀ 'ਸ਼ਕਤੀ' ਨਾਲ ਇਲਾਜ ਕਰ ਸਕਦਾ ਹੈ। ਅਖੌਤੀ ਬਾਬਾ ਲੋਕਾਂ ਦੇ ਇਕੱਠ ਵਿੱਚ ਦੋਸ਼ੀਆਂ ਵਾਂਗ ਖੜ੍ਹਾ ਤਰਕਸ਼ੀਲਾਂ ਸਾਹਮਣੇ ਆਪਣੀ ਹਾਰ ਮੰਨ ਗਿਆ। ਉੱਥੇ ਹਾਜ਼ਰ ਲੋਕਾਂ ਦੇ ਇਕੱਠ ਨੂੰ ਤਰਕਸ਼ੀਲ ਆਗੂਆਂ ਨੇ ਸੰਬੋਧਨ ਕੀਤਾ ਤੇ ਜਾਦੂ ਦੇ ਦਿਲਚਸਪ ਟ੍ਰਿਕ ਵੀ ਦਿਖਾਏ। ਇਸ ਘਟਨਾ ਦੀ ਅਬੁਲ ਖੁਰਾਣਾਂ ਤੇ ਮਲੋਟ ਸ਼ਹਿਰ 'ਚ ਵਿਸ਼ੇਸ਼ ਚਰਚਾ ਹੈ।

*ਗਣਪਤ ਰਾਮ*
*ਪ੍ਰਧਾਨ ਮੁਕਤਸਰ-ਲੱਖੇਵਾਲੀ ਇਕਾਈ*

***ਕੋਟਕਪੂਰਾ-ਬਰਗਾੜੀ ਇਕਾਈ :***— ਬਰਗਾੜੀ ਇਕਾਈ ਵੱਲੋਂ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਫਿਰੋਜ਼ਪਬਰ, ਐਮ. ਜੀ. ਐਮ. ਸਕੂਲ ਫਿਰੋਜ਼ਪੁਰ, ਖਾਰਾ, ਗੁੰਮਟੀ ਕਲਾਂ, ਕੋਠਾ ਗੁਰੂ ਕਾ, ਥਰਾਜ ਸਰਾਵਾਂ ਤੇ ਭਾਂਬਰੀ (ਫਤਹਿਗੜ੍ਹ ਸਾਹਿਬ) ਵਿਖੇ ਮੈਜਿਕ ਸ਼ੋਅ ਦੇ ਪ੍ਰੋਗਰਾਮ ਪੇਸ਼ ਕੀਤੇ ਗਏ। ਤਰਕਸ਼ੀਲ ਆਗੂਆਂ ਕ੍ਰਿਸ਼ਨ ਬਰਗਾੜੀ, ਰਣਜੀਤ ਸਿੰਘ, ਸੁਖਰਾਜ, ਮਹਿੰਦਰ ਮਲਵਈ, ਸਤਵਿੰਦਰ ਵੱਲੋਂ ਦਿਲਚਸਪ ਮੈਜਿਕ ਟ੍ਰਿਕ ਪੇਸ਼ ਕਰਦਿਆਂ ਵਹਿਮਾਂ-ਭਰਮਾਂ, ਅੰਧ-ਵਿਸ਼ਵਾਸਾਂ ਖਿਲਾਫ਼ ਵਿਸਥਾਰ ਨਾਲ ਜਾਣਕਾਰੀ ਦਿੱਤੀ ਗਈ। ਲੋਕਾਂ ਵੱਲੋਂ ਭਰਪੂਰ ਹੁੰਗਾਰਾ ਮਿਲਿਆ।

***ਤਰਕਸ਼ੀਲ ਕੈਂਪ :***— ਇਕਾਈ ਵੱਲੋਂ ਪਿੰਡ ਗੋਂਦਾਰਾ ਵਿਖੇ ਤਰਕਸ਼ੀਲ ਕੈਂਪ ਲਗਾਇਆ ਗਿਆ। ਜਿਸ ਦੀ ਪ੍ਰਧਾਨਗੀ ਸੂਬਾ ਸਕੱਤਰ ਸ੍ਰੀ ਅਸ਼ੋਕ ਕੁਮਾਰ ਨੇ ਕੀਤੀ। ਤਰਕਸ਼ੀਲ ਮੈਂਬਰਾਂ ਦੇ ਸੁਆਲਾਂ ਦੇ ਉੱਤਰ ਦਿੱਤੇ ਗਏ। ਵਿਚਾਰ-ਵਟਾਂਦਰੇ ਦੌਰਾਨ ਤਰਕਸ਼ੀਲ ਲਹਿਰ ਦੇ ਵਿਕਾਸ ਲਈ ਆਪਣੀ ਵਿਚਾਰਧਾਰਕ ਸਮਝ ਮਜਬੂਤ ਕਰਨ ਤੇ ਜੋਰ ਦਿੱਤਾ। ਕੈਂਪ ਦੀ ਸਫ਼ਲਤਾ ਲਈ ਅਵਤਾਰ ਗੋਂਦਾਰਾ ਜੀ ਨੇ ਵਿਸ਼ੇਸ਼ ਸਹਿਯੋਗ ਦਿੱਤਾ।

*ਖੁਸ਼ਵੰਤ ਬਰਗਾੜੀ*

*ਇਕਾਈ ਡੱਬਵਾਲੀ-ਕਿਲਿਆਂ ਵਾਲੀ :–*

*ਸਿੰਘੇ ਵਾਲਾ ਵਿੱਚ ਤਰਕਸ਼ੀਲ ਮੇਲਾ :–* ਡੱਬਵਾਲੀ ਕਿਲਿਆਂ ਵਾਲੀ ਇਕਾਈ ਵੱਲੋਂ ਪਿੰਡ ਸਿੰਘੇਵਾਲਾ ਦੇ ਅਗਾਂਹਵਧੂ ਨੌਜਵਾਨਾਂ ਦੇ ਸਹਿਯੋਗ ਨਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸਦੀ ਪ੍ਰਧਾਨਗੀ ਡਾ. ਅਜੀਤਪਾਲ ਸਿੰਘ ਐਮ. ਡੀ. ਨੇ ਕੀਤੀ।

ਮੇਲੇ ਦਾ ਆਰੰਭ ਲੋਕ ਸੰਗੀਤ ਮੰਡਲੀ ਜੀਦਾ ਦੇ ਕਲਾਕਾਰਾਂ ਵੱਲੋਂ ਵਹਿਮਾਂ-ਭਰਮਾਂ ਖਿਲਾਫ਼ ਪੇਸ਼ ਕੀਤੀ ਗਈ 'ਜਾਗੋ' ਨਾਲ ਹੋਇਆ। ਲੋਕ ਚੇਤਨਾ ਮੰਚ ਰਾਮਪੁਰਾ ਦੇ ਕਲਾਕਾਰਾਂ ਵੱਲੋਂ 'ਤਮਾਸ਼ਾ-ਏ-ਹਿੰਦੁਸਤਾਨ' ਨਾਟਕ ਸਫ਼ਲਤਾਪੂਰਵਕ ਖੇਡਿਆ ਗਿਆ। ਸੁਸਾਇਟੀ ਦੇ ਸੂਬਾ ਪ੍ਰਧਾਨ ਰਾਜਿੰਦਰ ਸਿੰਘ ਭਦੌੜ ਨੇ ਸੁਸਾਇਟੀ ਦੇ ਕੰਮ-ਢੰਗ ਤੇ ਵਹਿਮਾਂ-ਭਰਮਾਂ ਖਿਲਾਫ਼ ਵਿਸਥਾਰ ਨਾਲ ਭਾਵਪੂਰਤ ਜਾਣਕਾਰੀ ਦਿੱਤੀ। ਮੇਲੇ ਦਾ ਪ੍ਰਮੁੱਖ ਆਕਰਸ਼ਨ ਨਾਟਕ 'ਸਾੜ੍ਹਸਤੀ' ਸੀ ਜਿਹੜਾ ਆਰਟ ਸੈਂਟਰ ਸਮਰਾਲਾ ਵੱਲੋਂ ਤ੍ਰਿਲੋਚਨ ਸਿੰਘ ਦੀ ਨਿਰਦੇਸ਼ਨਾ ਹੇਠ ਖੇਡਿਆ ਗਿਆ। ਨਾਟਕ ਨੂੰ ਛੇ ਹਜ਼ਾਰ ਲੋਕਾਂ ਨੇ ਸਾਹ ਰੋਕ ਕੇ ਦੇਖਿਆ। ਤਰਕਸ਼ੀਲ ਆਗੂ ਕ੍ਰਿਸ਼ਨ ਬਰਗਾੜੀ ਤੇ ਸਾਥੀਆਂ ਨੇ ਜਾਦੂ ਦੇ ਦਿਲਚਸਪ ਸ਼ੋਅ ਪੇਸ਼ ਕਰਦਿਆਂ ਅਖੌਤੀ ਭੂਤਾਂ-ਪ੍ਰੇਤਾਂ ਦੇ ਕਿੱਸਿਆਂ ਬਾਰੇ ਜਾਣਕਾਰੀ ਦਿੱਤੀ। ਜਗਸੀਰ ਜੀਦਾ, ਤੇਜਾ ਦੀਪਕ ਤੇ ਪੱਪੂ ਗੁਰੂਸਰ ਨੇ ਵਹਿਮਾਂ ਭਰਮਾਂ ਖਿਲਾਫ਼ ਉਸਾਰੂ ਗੀਤਾਂ ਨਾਲ ਦਰਸ਼ਕਾਂ ਨੂੰ ਕੀਲਿਆ। ਸਮਾਗਮ ਦਾ ਦੂਸਰਾ ਪ੍ਰਮੁੱਖ ਨਾਟਕ '......ਤੇ ਦੇਵ ਪੁਰਸ਼ ਹਾਰ ਗਏ' ਸੀ ਜਿਸ ਵਿੱਚ ਸਾਧਾਂ-ਸੰਤਾਂ, ਜੋਤਸ਼ੀਆਂ ਦੀ ਅਸਲੀਅਤ ਨੂੰ ਸਫ਼ਲਤਾ ਨਾਲ ਬਿਆਨਿਆ ਗਿਆ। ਕੋਰੀਓਗ੍ਰਾਫ਼ੀਆਂ 'ਮੈਂ ਧਰਤੀ ਪੰਜਾਬ ਦੀ' ਤੇ 'ਮੈਂ ਔਰਤ ਹਾਂ ਜੱਗ ਦੀ ਜਨਣੀ' ਨੇ ਵੀ ਦਰਸ਼ਕਾਂ ਨੂੰ ਬਹੁਤ ਪ੍ਰਭਾਵਿਤ ਕੀਤਾ। ਸੂਬਾ ਪੱਧਰ ਦੀ ਪੋਸਟਰ ਪ੍ਰਦਰਸ਼ਨੀ ਤੇ ਬੁੱਕ ਸਟਾਲ ਨੇ ਵੀ ਦਰਸ਼ਕਾਂ ਨੂੰ ਆਪਣੇ ਵੱਲ ਖਿੱਚਿਆ। ਸਟੇਜ ਸੰਚਾਲਣ ਦੀ ਜ਼ਿੰਮੇਵਾਰੀ ਰਾਮ ਸਵਰਨ ਸਿੰਘ ਨੇ ਨਿਭਾਈ। ਇਸ ਇਲਾਕੇ 'ਚ ਪਹਿਲੀ ਵਾਰ ਹੋਏ ਇਸ ਪ੍ਰੋਗਰਾਮ ਨੂੰ ਲੋਕਾਂ ਨੇ ਰੀਝ ਨਾਲ ਵੇਖਿਆ। ਪਿੰਡ ਸਿੰਘੇਵਾਲਾ ਦੇ ਅਗਾਂਹਵਧੂ ਨੌਜਵਾਨਾਂ ਦਾ ਪ੍ਰੋਗਰਾਮ ਦੀ ਸਫ਼ਲਤਾ ਲਈ ਵਿਸ਼ੇਸ਼ ਸਹਿਯੋਗ ਰਿਹਾ।

*ਪ੍ਰਕਾਸ਼ ਸਿੰਘ ਸਕੱਤਰ*

*ਪਿੰਡ ਚੌਕੇ ਤੇ ਮੱਤੀ ਵਿੱਚ ਤਰਕਸ਼ੀਲ ਮੇਲੇ :–* ਸੁਸਾਇਟੀ ਦੀ ਰਾਮਪੁਰਾ ਇਕਾਈ ਦੇ ਸਹਿਯੋਗ ਨਾਲ ਪਿੰਡ ਚੌਕੇ ਵਿੱਚ ਤੇ ਮਾਨਸਾ ਇਕਾਈ ਦੇ ਸਹਿਯੋਗ ਨਾਲ ਪਿੰਡ ਮੱਤੀ ਵਿੱਚ ਤਰਕਸ਼ੀਲ ਮੇਲਿਆਂ ਦਾ ਆਯੋਜਨ ਕੀਤਾ ਗਿਆ। ਆਰਟ ਸੈਂਟਰ ਸਮਰਾਲਾ ਵੱਲੋਂ 'ਸਾੜ੍ਹਸਤੀ' ਤੇ '...ਤੇ ਦੇਵ ਪੁਰਸ਼ ਹਾਰ ਗਏ' ਨਾਟਕਾਂ ਦਾ ਸਫ਼ਲ ਮੰਚਨ ਕੀਤਾ ਗਿਆ। ਕੋਰੀਓਗ੍ਰਾਫੀ 'ਮੈਂ ਧਰਤੀ ਪੰਜਾਬ ਦੀ' ਵਿੱਚ ਬਲਜਿੰਦਰ ਕੌਰ ਨੇ ਆਪਣੀ ਕਲਾ ਦੇ ਜੌਹਰ ਦਿਖਾਏ। ਜਾਦੂ ਦੇ ਟ੍ਰਿੱਕਾਂ ਰਾਹੀਂ ਜਾਦੂ ਕਲਾ ਦਾ ਪ੍ਰਦਰਸ਼ਨ ਕਰਦਿਆਂ ਤਰਕਸ਼ੀਲ ਆਗੂਆਂ ਨੇ ਵਹਿਮਾਂ-ਭਰਮਾਂ ਖਿਲਾਫ਼ ਵਿਸਥਾਰ ਨਾਲ ਜਾਣਕਾਰੀ ਦਿੱਤੀ।

ਸਥਾਨਕ ਨੌਜਵਾਨਾਂ ਦੇ ਸਹਿਯੋਗ ਨਾਲ ਸਫ਼ਲ ਹੋਏ ਇਨ੍ਹਾਂ ਪ੍ਰੋਗਰਾਮਾਂ ਨੂੰ ਲੋਕਾਂ ਨੇ ਪੂਰੀ ਦਿਲਚਸਪੀ ਨਾਲ ਵੇਖਿਆ।

*ਹਰਦੀਪ ਮਾਨਸਾ*

---

*ਮਿੰਨੀ ਕਹਾਣੀ :–*

## ਭੂਰਾਂ

*ਕੁਲਦੀਪ ਮਾਣੂੰਕੇ*

ਔੜ ਕਾਰਨ ਫਸਲਾਂ ਦਾ ਬੁਰਾ ਹਾਲ ਸੀ। ਮੀਂਹ ਤੋਂ ਬਿਨਾਂ ਲੋਕ ਤਰਾਹ ਤਰਾਹ ਕਰ ਰਹੇ ਸਨ। ਲੋਕਾਂ ਨੇ ਇਕੱਠੇ ਹੋ ਕੇ ਇੰਦਰ ਦੇਵਤੇ ਨੂੰ ਖੁਸ਼ ਕਰਨ ਲਈ ਜੱਗ ਕਰਨ ਦਾ ਮਨ ਬਣਾਇਆ। ਫਿਰ ਕਿਸੇ ਦੇ ਇਹ ਕਹਿਣ ਤੇ ਕਿ ਜੱਗ ਤਾਂ ਆਸੇ ਪਾਸੇ ਦੇ ਸਾਰੇ ਪਿੰਡ ਕਰ ਰਹੇ ਹਨ, ਆਪਾਂ ਬਾਬਾ ਘੌਲੀ ਕੋਲ ਚੱਲ ਕੇ ਫਰਿਆਦ ਕਰੀਏ। ਵਿੱਚੋਂ ਹੀ ਬਾਬਾ ਬੰਤਾ ਸਿਉਂ ਨੇ ਕਿਹਾ, ਭਾਈ ਹੈ ਤਾਂ ਘੌਲੀ ਪੂਰਾ ਸੂਰਾ, ਪਰ ਇੱਕ ਆਦਤ ਸੁਣਿਐ ਉਹਦੀ ਮਾੜੀ ਐ, ਜਿਹੜਾ ਚੋਰੀ ਛਿਪੇ ਸ਼ਰਾਬ ਨੂੰ ਤੇਹਰਵਾਂ ਰਤਨ ਕਹਿ ਕੇ ਗੱਫਾ ਲਾ ਲੈਂਦਾ।

ਚਲੋ ਯਾਰ ਆਪਾਂ ਨੂੰ ਕੀ ਐ, ਇੱਕ ਬੋਤਲ ਦੇ ਦਿਆਂਗੇ, ਆਪਾਂ ਨੂੰ ਤਾਂ ਮੀਂਹ ਪੈਣਾ ਚਾਹੀਦੈ, ਗਮਦੂਰ ਨੇ ਗੱਲ ਨਿਬੇੜਦਿਆਂ ਕਿਹਾ।

ਸਾਰੀ ਸੰਗਤ ਬਾਬੇ ਘੌਲੀ ਦੇ ਜਾ ਪੇਸ਼ ਹੋਈ ਤੇ ਮੀਂਹ ਪਵਾਉਣ ਲਈ ਫਰਿਆਦ ਕੀਤੀ। ਘੌਲੀ ਬਾਬੇ ਨੇ ਉਬਾਸੀ ਲੈਂਦਿਆਂ ਕਿਹਾ, ਬਈ ਆਪਾਂ ਯਤਨ ਕਰਕੇ ਵੇਖ ਲੈਂਦੇ ਆਂ। ਗਮਦੂਰ ਨੇ ਅੱਖ ਬਚਾਕੇ ਦੁਪੱਟੇ ਲੜ ਬੰਨ੍ਹੀ ਬੋਤਲ ਬਾਬੇ ਨੂੰ ਵਿਖਾ ਦਿੱਤੀ। ਬਾਬੇ ਦਾ ਮੁਰਝਾਇਆ ਚਿਹਰਾ ਇਕਦਮ ਖੁਸ਼ੀ ਨਾਲ ਲਾਲ ਹੋ ਗਿਆ ਤੇ ਉਸੇ ਸਮੇਂ ਭਵਿੱਖਬਾਣੀ ਕਰਦੇ ਹੋਏ ਕਿਹਾ, ਜਾਉ ਭਗਤੋ ਅੱਜ ਆਥਣ ਤੋਂ ਪਹਿਲਾਂ ਪ੍ਰਮਾਤਮਾ ਮਿਹਰ ਕਰੂ। ਲੋਕ ਖੁਸ਼ੀ ਖੁਸ਼ੀ ਘਰਾਂ ਨੂੰ ਆ ਗਏ। ਗਮਦੂਰ ਸਣੇ ਦੁਪੱਟੇ ਬੋਤਲ ਬਾਬੇ ਦੇ ਕਮਰੇ ਵਿੱਚ ਹੀ ਰੱਖ ਆਇਆ।

ਦੁਪਹਿਰ ਤੋਂ ਬਾਅਦ ਸ਼ਾਮ ਵੀ ਹੋ ਗਈ। ਲੋਕ ਮੀਂਹ ਉਡੀਕਦੇ ਰਹੇ, ਕੋਠਿਆਂ ਤੇ ਚੜ੍ਹ ਚੜ੍ਹ ਬੱਦਲ ਦੇਖਦੇ ਰਹੇ, ਪਰ ਰਾਤ ਤੱਕ ਬੱਦਲ ਦਾ ਕੋਈ ਨਾਂ-ਨਿਸ਼ਾਨ ਨਜ਼ਰ ਨਾ ਆਇਆ। ਰੋਟੀ ਟੁੱਕ ਖਾ ਕੇ ਗਮਦੂਰ ਤੇ ਘੋਟੇ ਨੇ ਫਿਰ ਬਾਬੇ ਘੌਲੀ ਦਾ ਜਾ ਕੁੰਡਾ ਖੜਕਾਇਆ। ਬਾਬੇ ਨੇ ਡਿੱਗਦੇ ਢਹਿੰਦੇ ਨੇ ਦਰਵਾਜਾ ਖੋਲ੍ਹਿਆ। ਸ਼ਰਾਬ ਦੀ ਹਵਾੜ ਇੱਕ ਦਮ ਘੋਟੇ ਹੋਰਾਂ ਦੇ ਮੂੰਹ 'ਤੇ ਵੱਜੀ। ਹੱਥ ਜੋੜ ਕੇ ਗਮਦੂਰ ਨੇ ਕਿਹਾ, "ਬਾਬਾ ਤੂੰ ਤਾਂ ਕਹਿੰਦਾ ਸੀ ਆਥਣ ਤੋਂ ਪਹਿਲਾਂ ਮਿਹਰ ਹੋਜੂ, ਪਰ ਅਜੇ ਤਾਂ........"

ਬਾਬੇ ਨੇ ਇਹ ਕਹਿੰਦਿਆਂ ਦਰਵਾਜਾ ਬੰਦ ਕਰ ਲਿਆ ਕਿ ਮੇਰੇ ਭਾ ਦੀ ਤਾਂ ਦੁਪਹਿਰ ਦੀਆਂ ਭੂਰਾਂ (ਕਣੀਆਂ) ਪਈ ਜਾਂਦੀਐਂ।



## ਲਾਈਫ਼ ਮੈਂਬਰਸ਼ਿਪ

178 - ਡਾ. ਆਰ. ਐਸ. ਭੁੱਲਰ
V.P.O. ਬੋਦੀ ਵਾਲਾ ਖੜਕ ਸਿੰਘ
ਨੇੜੇ ਸਰਕਾਰੀ ਹਾਈ ਸਕੂਲ
ਤਹਿ : ਮਲੋਟ, ਜਿਲ੍ਹਾ : ਫਰੀਦਕੋਟ,

179 - ਸ੍ਰੀ ਸਵਰਨਜੀਤ ਸਿੰਘ
S/O ਸ੍ਰੀ ਕੰਵਲਜੀਤ ਸਿੰਘ
ਨੇੜੇ ਸਮਾਧ ਧਰਮਸ਼ਾਲਾ
V.P.O. ਲੰਡੇਕੇ, ਤਹਿ : ਮੋਗਾ

192 - ਸ: ਕਰਮਜੀਤ ਸਿੰਘ
C/O ਯੂਨੀਕ ਕੰਪਿਊਟਰ ਸਰਵਿਸਿਜ਼
3461, ਚੇਤ ਸਿੰਘ ਨਗਰ
ਗਲੀ ਨੰ :11, ਨਜਦੀਕ ਧੂਰੀ ਲਾਈਨ
ਲੁਧਿਆਣਾ – 3

193 - R. K. Munday
Vishavkarma Small Tools &
Allied Inds.
G.T. Road, Opp. Sohan Markfed
Khanna - 141401

194 - ਸ੍ਰੀ ਰੁਪਵਿੰਦਰ ਸਿੰਘ
C/O ਜਿਮੀਂਦਾਰਾ ਖਾਦ ਸਟੋਰ
V.P.O. ਕਿਲਾ ਰਾਏਪੁਰ
ਜਿਲ੍ਹਾ – ਲੁਧਿਆਣਾ

195 - ਸ੍ਰੀ ਜੋਗਿੰਦਰ ਸਿੰਘ
S/O ਸ : ਗੁਰਦੇਵ ਸਿੰਘ ਗਰੇਵਾਲ
V.P.O. ਗੱਦੋਵਾਲ
Via. ਕੋਹਾੜਾ
ਜਿਲ੍ਹਾ – ਲੁਧਿਆਣਾ

196 - ਸ੍ਰੀ ਇਕਬਾਲ ਸਿੰਘ S/O ਸ : ਜੋਗਿੰਦਰ ਸਿੰਘ
C/O ਗੁਪਤਾ ਆਇਲ ਸਟੋਰ
Vill. ਲਲਹੇੜੀ,
P.O. ਹਰਿਓਂ ਕਲਾਂ
ਤਹਿ : ਖੰਨਾ, ਜਿਲ੍ਹਾ – ਲੁਧਿਆਣਾ

197 - ਸ੍ਰੀ ਪਰਮਿੰਦਰ ਸਿੰਘ
S/O ਸ੍ਰੀ ਕਰਨੈਲ ਸਿੰਘ
ਗਲੀ ਨੰ : 27, ਮਕਾਨ ਨੰ : 2152
ਜਨਤਾ ਨਗਰ, ਲੁਧਿਆਣਾ।

198 - ਲਾਇਬ੍ਰੇਰੀਅਨ
ਪ੍ਰੋ. ਗੁਰਦਿਆਲ ਸਿੰਘ ਲਾਈਬ੍ਰੇਰੀ
ਪਿੰਡ – ਰਾਮੂੰਵਾਲ
P.O. – ਜੈਤੋ, ਜਿਲ੍ਹਾ ਫਰੀਦਕੋਟ –151202

199 - ਪਾਲਾ ਰਾਮ S/O ਮੰਗਤ ਰਾਮ
V.P.O. ਕਿੱਕਰ ਖੇੜਾ
ਤਹਿ : ਅਬੋਹਰ

200 - ਰਵਿੰਦਰ ਰਾਹੀ
ਰਾਹੀ ਸਪਰੇ ਕੰਪਨੀ
ਬਾਜਾਖਾਨਾ ਰੋਡ
ਜੈਤੋ (ਫਰੀਦਕੋਟ)

201 - ਸ਼ਿਵ ਨਾਰੰਗ, ਕਲਾਥ ਮਰਚੈਂਟ
ਮੇਨ ਬਾਜ਼ਾਰ
ਮਮਦੋਟ (ਫਿਰੋਜ਼ਪੁਰ)

202 - ਸੀਤਾ ਰਾਮ S/O ਸ੍ਰੀ ਸਤਦੇਵ
V.P.O. ਚੂੜੀਵਾਲਾ ਧੰਨਾ
ਤਹਿ : ਫਾਜ਼ਲਿਕਾ (ਫਿਰੋਜ਼ਪੁਰ)

203 - ਪ੍ਰਸ਼ੋਤਮ ਲਾਲ
C/O ਮੈਹਰੇ ਕਰਿਆਨਾ ਸਟੋਰ
ਰਾਮਗੰਜ ਰੋਡ
ਮੋਗਾ (ਫਰੀਦਕੋਟ)

204 - ਬਲਦੇਵ ਸਿੰਘ
ਸ. ਮਹਿੰਦਰ ਸਿੰਘ
V.P.O. ਗਿੱਲ
ਰੇਲਵੇ ਰੋਡ, ਲੁਧਿਆਣਾ।

205 - ਸਰਬਜੀਤ ਸਿੰਘ S/O ਸ੍ਰੀ ਭਾਗ ਸਿੰਘ
9397, St. No. 24
ਕੋਟ ਮੰਗਲ ਸਿੰਘ
ਲੁਧਿਆਣਾ।

 **ਖਬਰ ਹੈ ਕਿ.....** 

## ਸ਼ੈਤਾਨ ਦੀ ਖ਼ੁਸ਼ੀ ਲਈ ਮਾਸੂਮ ਬੱਚਿਆਂ ਦੀ ਬਲੀ

ਕਾਲੇ ਜਾਦੂ ਦੀਆਂ ਭੈ–ਭੀਤ ਕਰਨ ਵਾਲੀਆਂ ਕਹਾਣੀਆਂ ਏਸ਼ਿਆਈ ਦੇਸ਼ਾਂ ਵਿੱਚ ਸੁਣਦੇ ਆਏ ਸੀ, ਪਰ ਇਸ ਦੀਆਂ ਜੜ੍ਹਾਂ ਮਹਾਂਦੀਪ ਅਮਰੀਕਾ ਵਿਚ ਵੀ ਡੂੰਘੀਆਂ ਧਸੀਆਂ ਹੋਈਆਂ ਹਨ, ਇਸ ਦਾ ਕਦੇ ਅਨੁਮਾਨ ਵੀ ਨਹੀ ਸੀ ਕੀਤਾ। ਕਾਲੇ ਜਾਦੂ ਦੇ ਗਿਰੋਹ ਦੀ ਜਾਦੂਗਰਨੀ ਬਰਾਊਨ ਆਪਣੇ ਸ਼ੈਤਾਨੀ ਟੋਲੇ ਤੋਂ ਉਦੋਂ ਵੱਖ ਹੋ ਕੇ ਪੁਲਿਸ ਦੀ ਸ਼ਰਨ ਵਿੱਚ ਆ ਗਈ ਜਦੋਂ ਉਸ ਦੀ ਮਾਸੂਮ ਦੋਹਤੀ ਨੂੰ ਸ਼ੈਤਾਨ ਦੀ ਬਲੀ ਲਈ ਭੇਂਟ ਚੜ੍ਹਾ ਦਿੱਤਾ ਗਿਆ।

ਸ਼ੈਤਾਨ ਦੇ ਪੁਜਾਰੀ ਇਸ ਜਾਦੂਗਰ ਟੋਲੇ ਦਾ ਵਿਸ਼ਵਾਸ਼ ਹੈ ਕਿ ਮਾਸੂਮ ਬੱਚਿਆਂ ਦੇ ਦਿਲ ਅਤੇ ਜਿਗਰ ਦਾ ਖੂਨ ਪੀਣ ਨਾਲ ਸ਼ੈਤਾਨ ਦੀ ਰੂਹ ਨੂੰ ਬਲ ਪ੍ਰਾਪਤ ਹੁੰਦਾ ਹੈ ਅਤੇ ਇਸ ਕਾਰਨ ਹੀ ਹਸਪਤਾਲਾਂ, ਕੰਵਾਰੀਆਂ ਮਾਵਾਂ ਅਤੇ ਹੋਰ ਵਲੰਟੀਅਰ ਜੱਥੇਬੰਦੀਆਂ ਤੋਂ ਮਾਸੂਮ ਬੱਚੇ ਪ੍ਰਾਪਤ ਕਰਕੇ ਉਨ੍ਹਾਂ ਨੂੰ ਸ਼ੈਤਾਨ ਦੀ ਬਲੀ ਤੇ ਡਰਾਉਣੀਆਂ ਰੀਤਾਂ ਦੌਰਾਨ ਖਤਮ ਕਰਕੇ ਉਨ੍ਹਾਂ ਦੇ ਦਿਲ ਤੇ ਜਿਗਰ ਦਾ ਖੂਨ ਪੀਤਾ ਜਾਂਦਾ ਹੈ।

ਕਾਲੇ ਜਾਦੂ ਦੇ ਪੁਜਾਰੀਆਂ ਦੇ ਟੋਲੇ ਦਾ ਵਿਸ਼ਵਾਸ ਹੈ ਕਿ ਸਾਲ 2000 ਦੌਰਾਨ ਸ਼ੈਤਾਨ ਮਨੁੱਖ ਦੇ ਜਾਮੇ ਵਿੱਚ ਇਸ ਧਰਤੀ 'ਤੇ ਹੀ ਜਨਮ ਲਵੇਗਾ ਅਤੇ ਅਗਲੇ 1000 ਸਾਲ ਤੱਕ ਇੱਥੇ ਉਸਦਾ ਹੀ ਰਾਜ ਰਹੇਗਾ। ਜਾਦੂਗਰਨੀ ਬਰਾਊਨ ਵੱਲੋਂ ਇਨ੍ਹਾਂ ਨਿਰਦਈ ਰੀਤਾਂ ਦੀਆਂ ਤਸਵੀਰਾਂ ਵੀ ਪੁਲਿਸ ਨੂੰ ਦਿੱਤੀਆਂ ਗਈਆਂ ਹਨ; ਪਰ ਅਪਰਾਧੀਆਂ ਦੇ ਏਨੀ ਛੇਤੀ ਗ੍ਰਿਫਤਾਰ ਕੀਤੇ ਜਾਣ ਦੀ ਸੰਭਾਵਨਾ ਨਹੀਂ, ਕਿਉਂਕਿ ਬਰਾਊਨ ਅਨੁਸਾਰ ਦੱਖਣੀ ਅਮਰੀਕਾ ਦੇ ਇਹ ਲੋਕ ਉੱਚ ਹਲਕਿਆਂ ਵਿੱਚ ਬਹੁਤ ਅਸਰ–ਰਸੂਖ ਰੱਖਦੇ ਹਨ।

## ਬਲਾਤਕਾਰ ਦੇ ਦੋਸ਼ 'ਚ ਮਸੀਹਾ ਗ੍ਰਿਫ਼ਤਾਰ

ਪੈਰਿਸ – ਦੱਖਣੀ ਫਰਾਂਸ 'ਚ ਆਪੇ ਬਣੇ ਮਸੀਹਾ ਤੇ ਉਸ ਦੇ 17 ਚੇਲਿਆਂ ਨੂੰ ਪੁਲਿਸ ਨੇ ਹਿਰਾਸਤ ਵਿੱਚ ਲੈ ਲਿਆ ਗਿਆ ਹੈ ਅਜਿਹਾ ਉਸਦੀ ਇੱਕ ਸਾਬਕਾ ਚੇਲੀ ਦੀ ਸ਼ਕਾਇਤ ਤੇ ਕੀਤਾ ਗਿਆ ਜਿਸ ਦਾ ਦੋਸ਼ ਹੈ ਕਿ ਮਸੀਹਾ ਉਸ ਨਾਲ ਵਾਰ–ਵਾਰ ਬਲਾਤਕਾਰ ਕਰਦਾ ਰਿਹਾ। ਇਹ ਔਰਤ ਆਪਣੀ ਮਾਂ ਨਾਲ ਉਸ ਦੇ ਕੋਲ ਜਾਂਦੀ ਸੀ ਜੋ ਕਿ ਉਕਤ ਮਸੀਹਾ ਦੀ ਭਗਤਣੀ ਸੀ ਤੇ ਉਹ ਆਪਣੀ ਮਾਂ ਨਾਲ ਹੀ ਉਸ ਦੇ ਡੇਰੇ ਤੇ ਰਹਿਣ ਲੱਗ ਪਈ। ਪੀੜਤ ਔਰਤ ਦਾ ਦੋਸ਼ ਹੈ ਕਿ ਮਸੀਹਾ ਵੱਲੋਂ 1980 ਤੋਂ 1985 ਦੇ ਦਰਮਿਆਨ ਉਸ ਨਾਲ ਬਹੁਤ ਵਾਰ ਬਲਾਤਕਾਰ ਕੀਤਾ ਗਿਆ। ਇਸ ਫਲੋਰੈਂਸ ਨਾਂ ਦੀ ਔਰਤ ਦੀ ਸ਼ਿਕਾਇਤ ਤੇ ਪੁਲਿਸ ਨੇ ਮਸੀਹਾ ਨੂੰ ਗ੍ਰਿਫ਼ਤਾਰ ਕਰਨ ਲਈ ਬਹੁਤ ਵਾਰੀ ਛਾਪੇ ਮਾਰੇ, ਪਰ ਸਫ਼ਲਤਾ ਨਾ ਮਿਲੀ। ਹੁਣ ਉਸ ਨੂੰ ਉਸ ਦੇ ਸਾਥੀਆਂ ਸਮੇਤ ਬੜੀ ਮੁਸ਼ਕਿਲ ਨਾਲ ਗ੍ਰਿਫ਼ਤਾਰ ਕੀਤਾ ਜਾ ਸਕਿਆ ਹੈ।

## ਹੱਥ ਵੇਖਣ ਵਾਲੀ ਬੀਬੀ ਤੋਂ 30 ਲੱਖ ਡਾਲਰ ਮੁਆਵਜ਼ਾ ਮੰਗਿਆ

ਵਰਜੀਨੀਆ – ਵਾਰੇਨ ਈ. ਸਮਿਥ ਨਾਂ ਦੇ ਇੱਕ ਵਿਅਕਤੀ ਨੇ ਲੋਲਾ ਰੋਜ਼ ਮਿਲਰ ਨਾਂ ਦੀ ਇੱਕ ਹਸਤਰੇਖਾ ਦੀ ਮਾਹਿਰ ਬੀਬੀ, ਜਿਸ ਨੂੰ ਮਿਸ ਸਟੈਲਾ ਵਜੋਂ ਵੀ ਜਾਣਿਆ ਜਾਂਦਾ ਹੈ, ਤੋਂ ਮੰਗ ਕੀਤੀ ਹੈ ਕਿ ਉਸ ਨੂੰ ਗਲਤ ਲਾਟਰੀ ਨੰਬਰ ਦੇਣ ਦੇ ਕਾਰਨ ਉਹ ਉਸਨੂੰ 30 ਲੱਖ ਡਾਲਰ ਦੀ ਰਕਮ ਮੁਆਵਜ਼ੇ ਵਜੋਂ ਦੇਵੇ। ਉਸ ਨੇ ਮੰਗ ਕੀਤੀ ਹੈ ਕਿ ਜਿੰਨੀ ਰਕਮ ਮੈਨੂੰ ਲਾਟਰੀ ਨਿਕਲਣ ਤੇ ਮਿਲਣੀ ਸੀ, ਉਹ ਉਸ ਨੂੰ ਅਦਾ ਕਰੇ। ਮਿਸ ਮਿਲਰ ਇਸ ਵੇਲੇ ਆਪਣੇ ਗਾਹਕਾਂ ਨੂੰ ਧੋਖਾ ਦੇਣ ਦੇ ਦੋਸ਼ ਵਿੱਚ ਇੱਕ ਸਾਲ ਦੀ ਕੈਦ ਭੁਗਤ ਰਹੀ ਹੈ। ਇਹ ਉਸ ਕੋਲ ਸਲਾਹਾਂ ਲੈਣ ਲਈ ਆਉਂਦੇ ਰਹੇ। ਜਨਵਰੀ ਵਿੱਚ ਇਸ ਨੂੰ ਸਜ਼ਾ ਸੁਣਾਉਂਦਿਆਂ ਜੱਜ ਨੇ ਉਸ ਨੂੰ ਧੋਖੇ ਨਾਲ ਇਕੱਠੇ ਕੀਤੇ ਗਏ 18 ਹਜ਼ਾਰ ਡਾਲਰ ਵਾਪਸ ਮੋੜਨ ਲਈ ਵੀ ਕਿਹਾ ਸੀ।

*(ਏ. ਪੀ.)*

## ਮੱਸਿਆ ਨਹਾਉਣ ਗਿਆਂ ਦੀ ਕਿਸ਼ਤੀ ਉਲਟੀ–21 ਮਰੇ

ਭੋਪਾਲ, 20 ਮਈ (ਭਾਸ਼ਾ)– ਸੋਮਵਾਰੀ ਮੱਸਿਆ ਉੱਤੇ ਨਰਮਦਾ ਨਦੀ ਵਿੱਚ ਇਸ਼ਨਾਨ ਕਰਨ ਗਏ ਸ਼ਰਧਾਲੂਆਂ ਨੂੰ ਨਦੀ ਪਾਰ ਕਰਾ ਰਹੀ ਇੱਕ ਕਿਸ਼ਤੀ ਉਲਟਣ ਨਾਲ ਕੱਲ੍ਹ ਹੋਸ਼ੰਗਾਬਾਦ ਵਿੱਚ ਹੋਏ ਹਾਦਸੇ ਵਿੱਚ ਮਰਨ ਵਾਲਿਆਂ ਦੀ ਗਿਣਤੀ 21 ਹੋ ਗਈ ਹੈ।

ਪੁਲਿਸ ਹੈੱਡਕੁਆਰਟਰ ਤੋਂ ਪ੍ਰਾਪਤ ਜਾਣਕਾਰੀ ਦੇ ਅਨੁਸਾਰ ਹਾਦਸਾਗ੍ਰਸਤ ਕਿਸ਼ਤੀ ਵਿੱਚ 100 ਤੋਂ ਵੱਧ ਯਾਤਰੂ ਸਵਾਰ ਸਨ ਤੇ ਕਿਸ਼ਤੀ ਮਾਲਕ ਨੇ ਸਮਰੱਥਾ ਤੋਂ ਵੱਧ ਲੋਕਾਂ ਨੂੰ ਬਿਠਾਉਣ ਲਈ ਦੋ ਕਿਸ਼ਤੀਆਂ ਨੂੰ ਜੋੜ ਕੇ ਇੱਕ ਵੱਡੀ ਕਿਸ਼ਤੀ ਤਿਆਰ ਕੀਤੀ ਸੀ। ਹਾਦਸੇ ਦੀ ਅਦਾਲਤੀ ਜਾਂਚ ਦੇ ਹੁਕਮ ਦਿੱਤੇ ਜਾ ਚੁੱਕੇ ਹਨ। ਪੁਲਿਸ ਅਨੁਸਾਰ ਸੇਠਾਨੀ ਘਾਟ ਦੇ ਨੇੜੇ ਹੋਏ ਇਸ ਹਾਦਸੇ ਵਿੱਚ ਮਰੇ ਲੋਕਾਂ ਦੀਆਂ 8 ਲਾਸ਼ਾਂ ਕੱਲ੍ਹ ਮਿਲੀਆਂ ਸਨ ਤੇ 13 ਲਾਸ਼ਾਂ ਅੱਜ ਮਿਲੀਆਂ ਹਨ। ਮ੍ਰਿਤਕਾਂ ਵਿੱਚੋਂ 16 ਦੀ ਸ਼ਨਾਖਤ ਹੋ ਚੁੱਕੀ ਹੈ।

ੳ ੳ ੳ ੳ ੳ



*ਹੱਡ ਬੀਤੀਆਂ/ਜੱਗ ਬੀਤੀਆਂ :–*

# *ਮਨ ਦਾ ਭੈਅ ਹੀ ਭੂਤਾਂ ਹਨ*

*ਗੁਰਜੰਟ ਸਿੰਘ ਮਹਿਰਾਜ*

ਅੱਜ ਦੇ ਵਿਗਿਆਨਕ ਯੁੱਗ ਵਿੱਚ ਤਰਕਸ਼ੀਲਾਂ ਦੀ ਸੇਧ ਸਦਕਾ ਲੋਕ ਭੂਤ ਪ੍ਰੇਤਾਂ ਦੇ ਡਰ ਤੋਂ ਕੁਝ ਕੁਝ ਦੂਰ ਹੁੰਦੇ ਜਾਂਦੇ ਹਨ। ਇਹ ਉਨ੍ਹਾਂ ਸਮਿਆਂ ਦੀਆਂ ਗੱਲਾਂ ਹਨ ਜਦੋਂ ਲੋਕ ਵਾ–ਵਰੋਲਿਆਂ ਨੂੰ ਵੀ ਭੂਤ–ਪਰੇਤ ਹੀ ਸਮਝਦੇ ਸਨ। ਓਦੋਂ ਸਾਡੇ ਵੱਡ ਵਡੇਰੇ ਪਾਖੰਡੀ ਸਾਧਾਂ ਦੁਆਰਾ ਫੈਲਾਏ ਗਏ ਅੰਧਵਿਸ਼ਵਾਸ਼ਾਂ ਦੀ ਦਲਦਲ ਵਿੱਚ ਇੱਥੋਂ ਤੱਕ ਫਸੇ ਹੋਏ ਸਨ ਕਿ ਆਮ ਹੀ ਭੂਤਾਂ, ਜਿੰਨਾਂ, ਡੈਣਾਂ ਅਤੇ ਛਲੇਡਿਆਂ ਦੀਆਂ ਗੱਲਾਂ ਸਾਨੂੰ ਸੁਣਾਉਂਦੇ ਅਸੀ ਡਰ ਨਾਲ ਸਹਿਮ ਕੇ ਬੈਠੇ ਸੁਣਦੇ ਰਹਿੰਦੇ। ਸਾਡੇ ਦਿਲ ਦੀ ਕਿਸੇ ਨੁੱਕਰ ਵਿੱਚ ਭੂਤਾਂ ਦਾ ਅਗਿਆਤ ਡਰ ਹਮੇਸ਼ਾ ਬਣਿਆ ਰਹਿੰਦਾ।

ਬਚਨੇ ਆਜੜੀ ਨੇ ਸਾਨੂੰ ਭੂਤਾਂ ਅਤੇ ਛਲੇਡਿਆਂ ਦੀਆਂ ਮਨ–ਘੜਤ ਗੱਲਾਂ ਸੁਣਾਉਣੀਆਂ ਤਾਂ ਸਾਡੇ ਖੂਨ ਦਾ ਪਾਣੀ ਬਣ ਜਾਂਦਾ। ਜਦੋਂ ਉਸ ਨੇ ਦੱਸਣਾ ਕਿ ਰਸਤੇ ਵਿੱਚ ਇੱਕ ਖੂੰਡੀ ਮਿਲੀ। ਉਸ ਨੇ ਚੁੱਕ ਲਈ। ਕੁਝ ਚਿਰ ਪਿੱਛੋਂ ਹੀ ਉਹ ਸੱਪ ਬਣ ਗਿਆ। ਜਦੋਂ ਉਸ ਨੇ ਵਗਾਹ ਕੇ ਮਾਰੀ ਤਾਂ ਉਹ ਬੱਕਰੀ ਬਣ ਕੇ ਮਿਆਂਕਣ ਲੱਗ ਪਈ। ਜਦੋਂ ਮੈਂ ਭੱਜਿਆ ਤਾਂ ਊਠ ਬਣਕੇ ਮੇਰੇ ਮਗਰ ਪੈ ਗਿਆ। ਮੈਂ ਮਸਾਂ ਭੱਜ ਕੇ ਜਾਨ ਬਚਾਈ। ਸਾਨੂੰ ਬਾਅਦ ਵਿੱਚ ਪਤਾ ਲੱਗਿਆ ਕਿ ਇਹ ਉਸ ਦੀਆਂ ਮਨ–ਘੜਤ ਗੱਲਾਂ ਸਨ।

ਇੱਕ ਵਾਰੀ ਬਚਨਾ ਬੱਕਰੀਆਂ ਦਾ ਦੁੱਧ ਚੋਅ ਕੇ ਡੋਲੂ ਵਿੱਚ ਪਾ ਕੇ ਲਈ ਆਉਂਦਾ ਸੀ। ਉਹ ਬੜਾ ਹਫਿਆ ਹੋਇਆ ਅਤੇ ਡਰਿਆ ਹੋਇਆ ਸੀ, ਸਾਡੇ ਕੋਲ ਖੂਹ ਤੇ ਪਹੁੰਚਿਆ। ਉਹ ਆ ਕੇ ਕਹਿਣ ਲੱਗਿਆ, "ਲੈ ਚਾਚਾ ਤੂੰ ਮੰਨਦਾ ਨਹੀਂ, ਸਾਰੇ ਰਾਹ ਭੂਤਾਂ ਮੇਰੇ ਰੋੜੇ ਮਾਰਦੀਆਂ ਆਈਆਂ ਹਨ ਅਤੇ ਕੁਝ ਰੋੜੇ ਡੋਲੂ ਵਿੱਚ ਵੀ ਡਿੱਗੇ ਹਨ,ਮੇਰੇ ਭੱਜਣ ਤੇ ਤਾਂ ਉਨ੍ਹਾਂ ਨੇ ਹੋਰ ਵੀ ਜੋਰ ਦੀ ਰੋੜੇ ਮਾਰੇ। ਮਸਾਂ ਭੱਜ ਕੇ ਜਾਨ ਬਚਾਈ ਆ।" ਜਦੋਂ ਅਸੀ ਉਸ ਨੂੰ ਦੁਬਾਰਾ ਵਾਹੇ ਹੋਏ ਵਾਹਣ ਵਿੱਚ ਦੀ ਤੁਰਨ ਲਈ ਕਿਹਾ ਅਤੇ ਉਹ ਤੁਰਿਆ ਤਾਂ ਉਸ ਦੇ ਫਿੱਡੇ, ਛਿੱਤਰ ਤੇ ਰੋੜੀ ਚੜ੍ਹਕੇ ਬੁੜ੍ਹਕ ਜਾਂਦੀ ਸ਼ੀ ਅਤੇ ਉਸ ਦੇ ਕਿਤੇ ਨਾ ਕਿਤੇ ਵੱਜਦੀ ਸੀ ਅਤੇ ਕਈ ਵਾਰ ਦੁੱਧ ਦੇ ਡੋਲੂ ਵਿੱਚ ਪੈ ਜਾਂਦੀ। ਉਸ ਨੂੰ ਇਹ ਸਮਝਾ ਕੇ ਉਸ ਦਾ ਡਰ ਦੂਰ ਕੀਤਾ।

ਇੱਕ ਘਟਨਾ ਸਾਡੇ ਪਿਤਾ ਜੀ ਨਾਲ ਵਾਪਰੀ। ਇਹ ਘਟਨਾ 1958 ਦੀ ਹੈ। ਸਾਡੇ ਪਿਤਾ ਜੀ ਜੋ ਕਿ ਪਿੰਡ ਦੇ ਨੰਬਰਦਾਰ ਵੀ ਸਨ ਅਤੇ ਉਹਨਾਂ ਕੋਲ ਨਾਲ ਦੇ ਪਿੰਡ ਦੀ ਨੰਬਰਦਾਰੀ ਸੀ। ਉਹ ਉਹ ਇੱਕ ਦਲੇਰ ਅਤੇ ਵਹਿਮਾਂ ਭਰਮਾਂ ਤੋਂ ਦੂਰ ਰਹਿਣ ਵਾਲੇ ਆਦਮੀ ਸਨ। ਉਹਨਾਂ ਨੂੰ ਭੂਤਾਂ ਪ੍ਰੇਤਾਂ ਵਿੱਚ ਵੀ ਵਿਸ਼ਵਾਸ਼ ਘੱਟ ਹੀ ਸੀ। ਉਹ ਸੁਣੀ ਸੁਣਾਈ ਗੱਲ ਤੇ ਵਿਸ਼ਵਾਸ਼ ਘੱਟ ਹੀ ਕਰਦੇ ਅਤੇ ਗੱਲ ਦੀ ਤਹਿ ਤੱਕ ਜਾਂਦੇ ਸਨ। ਇਸੇ ਕਰਕੇ ਉਹਨਾਂ ਨੇ ਮੇਰੇ ਨਾਨਕੇ ਘਰ, ਜੋ ਕਿ ਭੂਤਾਂ ਦੇ ਡਰ ਕਾਰਨ ਕਿਸੇ ਪਾਖੰਡੀ ਸਾਧ ਦੇ ਕਹਿਣ ਤੇ ਵੀਰਵਾਰ ਨੂੰ ਚਿਰਾਗ ਲਾਉਂਦੇ ਸਨ, ਸਾਰੇ ਚਿਰਾਗ ਭੰਨ ਦਿੱਤੇ ਅਤੇ ਕਿਹਾ ਕਿ ਜੋ ਭੂਤਾਂ ਨੇ ਅਤੇ ਸਾਧ ਨੇ ਕਰਨਾ ਹੈ ਉਹ ਮੇਰਾ ਕਰ ਲਵੇ।

ਇੱਕ ਵਾਰ ਪਿਤਾ ਜੀ ਨਾਲ ਦੇ ਪਿੰਡੋਂ ਮਾਮਲਾ ਉਗਰਾਹ ਕੇ ਰਾਤ ਨੂੰ ਆ ਰਹੇ ਸਨ ਉਹ ਸਿਵਿਆਂ ਵਿੱਚੋਂ ਦੀ ਆਉਂਦੇ ਸਨ ਕਿਉਂਕਿ ਇਹ ਰਾਹ ਨੇੜੇ ਦਾ ਸੀ। ਜਦੋਂ ਉਹ ਸਿਵਿਆਂ ਵਿੱਚੋਂ ਦੀ ਲੰਘਣ ਲੱਗੇ ਤਾਂ ਉਹਨਾਂ ਨੇ ਮੱਧਮ ਹਨੇਰੇ ਵਿੱਚ ਸਿਵੇ ਵਿੱਚੋਂ ਸੁਆਹ ਨੂੰ ਉਡਦੇ ਹੋਏ ਦੇਖਿਆ। ਸਿਵੇ ਵਿੱਚ ਖੌਰੂ ਪੈ ਰਿਹਾ ਸੀ ਅਤੇ ਨਾਲ ਹੀ ਮੱਧਮ ਜਿਹੀਆਂ ਆਵਾਜਾਂ ਆ ਰਹੀਆਂ ਸਨ। ਅੱਜ ਉਹਨਾਂ ਦੇ ਮਨ ਵਿੱਚ ਭੂਤਾਂ ਪਰੇਤਾਂ ਦਾ ਡਰ ਪੈਦਾ ਹੋਣ ਲੱਗਾ। ਉਹਨਾਂ ਨੇ ਰਸਤਾ ਬਦਲਣ ਦੀ ਸੋਚੀ। ਪਰ ਜਦ ਉਹਨਾਂ ਨੇ ਸੋਚਿਆ ਕਿ ਉਹਨਾਂ ਨੂੰ ਸਾਧ ਦੇ ਭੂਤਾਂ ਨੇ ਤਾਂ ਕੁਝ ਨਹੀਂ ਕੀਤਾ ਤੇ ਇਹ ਕੀ ਕਰੇਗਾ। ਉਹ ਮਨ ਨੂੰ ਦਲੇਰ ਕਰਕੇ ਸਿਵੇ ਵੱਲ ਵਧੇ ਅਤੇ ਸਿਵੇ ਵਿੱਚ ਡਾਂਗ ਮਾਰੀ। ਕੀ ਦੇਖਦੇ ਹਨ ਕਿ ਇੱਕ ਗਧਾ ਜੋ ਕਿ ਸਿਵੇ ਵਿੱਚ ਲਿਟ ਰਿਹਾ ਸੀ ਉੱਥੋਂ ਭੱਜ ਗਿਆ।

ਪਿਤਾ ਜ਼ੀ ਨੇ ਸਾਨੂੰ ਦੱਸਿਆ ਕਿ ਜੇ ਮੈਂ ਰਸਤਾ ਬਦਲ ਲੈਂਦਾ ਤਾਂ ਮੇਰਾ ਹਮੇਸ਼ਾ ਲਈ ਭੂਤਾਂ ਵਿੱਚ ਵਿਸ਼ਵਾਸ਼ ਪੱਕਾ ਹੋ ਜਾਣਾ ਸੀ।

*ਅਗਿਆਨਤਾ ਹੀ ਡਰ ਹੈ*
*ਭੂਤਾਂ ਦਾ ਇਹ ਘਰ ਹੈ*

*ਬੰਦਾ ਹੈ ਬੰਦੇ ਦਾ ਦਾਰੂ*
*ਮੰਨਤ ਬਾਬਿਆਂ ਦੀ ਕੀ ਤਾਰੂ*

*(ਸਫ਼ਾ 35 ਦੀ ਬਾਕੀ)*

– ਸਾਥੀ ਬਲਵਿੰਦਰ ਬਰਨਾਲਾ ਜਿੰਨ੍ਹਾਂ–ਜਿੰਨ੍ਹਾਂ ਹਾਲਤਾਂ ਵਿੱਚ ਤੁਸੀਂ ਇਸ ਕੰਮ ਨੂੰ ਅਗਾਂਹ ਵਧਾ ਰਹੇ ਹੋ ਬੜਾ ਹੀ ਸ਼ਲਾਘਾਯੋਗ ਹੈ। ਅੰਧ–ਵਿਸ਼ਵਾਸਾਂ ਦਾ ਪਰਦਾ ਫਾਸ਼ ਕਰਨਾ ਬਹੁਤ ਹੀ ਅਹਿਮ ਕੰਮਾਂ ਵਿੱਚੋਂ ਇੱਕ ਕੰਮ ਹੈ। ਏਧਰ ਤਰਕਸ਼ੀਲ ਪੇਪਰ ਬਹੁਤ ਉਤਸ਼ਾਹ ਨਾਲ ਪੜ੍ਹਿਆ ਜਾਂਦਾ ਹੈ। ਕਈ ਸਾਥੀਆਂ ਪਾਸ ਰਸਾਲਾ ਲਗਾਤਾਰ ਨਹੀ ਪੁੱਜ ਰਿਹਾ। ਸਾਥੀ ਖਰਲਵੀਰ ਵੀ ਕਾਫ਼ੀ ਮਹਿਸੂਸ ਕਰਦੇ ਹਨ। ਸੁਰਿੰਦਰ ਵਿਰਦੀ ਬਰਮਿੰਘਮ ਪਾਸ ਪੇਪਰ ਠੀਕ ਨਹੀ ਮਿਲ ਰਿਹਾ। ਇੰਗਲੈਂਡ ਵਿੱਚ ਪੰਜਾਬੀ ਵਸੋਂ ਅੰਦਰ ਵੀ ਅੰਧਵਿਸ਼ਵਾਸ ਹਾਵੀ ਹਨ। ਮੈਂ ਇੱਕ ਅੰਧਵਿਸ਼ਵਾਸ ਖਿਲਾਫ਼ ਇਧਰੋਂ ਇੱਕ ਨਵੀ ਬਣੀ ਫਿਲਮ ਭੇਜ ਰਿਹਾ ਹਾਂ।

*ਕਰਮ ਸਿੰਘ ਕਿਰਤੀ, ਸੁਰਿੰਦਰ ਵਿਰਦੀ*
*ਇੰਗਲੈਂਡ।*

– ਅਜਾਦੀ ਤੋਂ ਬਾਅਦ ਚੇਲਿਆਂ ਚਪਟਿਆਂ ਦੀ ਗਿਣਤੀ ਕਾਫ਼ੀ ਵਧੀ ਹੈ। ਮੇਰੇ ਪਿੰਡ ਅੰਦਰ ਵੀ ਅਜਿਹੇ ਹਨ ਅਤੇ ਲੋਕ ਇਹਨਾਂ ਪਾਸ ਜਾਣੋਂ ਨਹੀ ਹਟਦੇ। ਮੈਂ ਤਰਕਸ਼ੀਲ ਵਿਚਾਰਾਂ ਦਾ ਧਾਰਨੀ ਹਾ। ਸਗੋਂ ਕਈ ਤਾਂ ਮੈਨੂੰ ਹੀ ਗਲਤ ਸਮਝਦੇ ਹਨ। ਮੇਰੇ ਪਿੰਡ ਵਿੱਚ ਵੀ ਆਪਣਾ ਪ੍ਰੋਗਰਾਮ ਰੱਖੋ। ਮੈਂ ਪੂਰਨ ਸਹਿਯੋਗ ਦੇਵਾਂਗਾ।

*ਦਲਜੀਤ ਬਾਹੀਆ, ਪਿੰਡ ਭੈਣੀ ਕਾਲੀ,*
*ਰਾਮਪੁਰਾ ਫੂਲ (ਬਠਿੰਡਾ)*

– ਤਰਕਸ਼ੀਲ ਵਿਚਾਰਾਂ ਵਿੱਚ ਪਰਪੱਕ ਵਿਅਕਤੀ ਨੂੰ ਹੀ ਮੈਂਬਰ ਬਣਾਉਣਾ ਚਾਹੀਦਾ ਹੈ। ਮੇਰੇ ਇਲਾਕੇ ਵਿੱਚ ਜਿਹੜੇ ਇੱਕਾ ਦੁੱਕਾ ਤਰਕਸ਼ੀਲ ਮਿਲਦੇ ਹਨ ਉਹ ਆਪ ਵੀ ਕਈ ਤਰ੍ਹਾਂ ਦੇ ਵਹਿਮ ਪਾਲਦੇ ਹਨ। ਕੇਵਲ ਚੌਧਰ ਖਾਤਰ ਅਜਿਹਾ ਕਰਨ ਵਾਲਿਆਂ ਲਈ ਕੋਈ ਜਾਬਤਾ ਹੋਣਾ ਚਾਹੀਦਾ ਹੈ।

*ਮਨਜੀਤ ਸਿੰਘ ਸੰਧੂ ਅਤੇ ਸਾਥੀ*
*ਚੰਬਾਕਲਾਂ (ਅੰਮ੍ਰਿਤਸਰ)*

☞ ਪਾਠਕਾਂ ਤੇ ਸੱਜਣਾਂ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਉਹ ਬਰੰਗ ਜਾਂ ਸਰਕਾਰੀ ਟਿਕਟਾਂ ਵਾਲੇ ਖਤ ਨਾ ਪਾਉਣ। ਇਨ੍ਹਾਂ ਨੂੰ ਸਵੀਕਾਰ ਨਹੀਂ ਕੀਤਾ ਜਾਵੇਗਾ।

*ਸੰਪਾਦਕ*

⌘⌘⌘⌘⌘

# ਸ਼ੰਕਾ ਨਵਿਰਤੀ?

*ਸ਼ੰਕਾ* :– ਸਿਰ ਦੇ ਵਾਲਾਂ ਵਿੱਚ ਜਲਦੀ ਜਲਦੀ ਕੰਘੀ ਕਰਨ ਪਿੱਛੋਂ, ਕੰਘੀ ਨੂੰ ਛੋਟੇ ਛੋਟੇ ਕਾਗਜ਼ ਦੇ ਟੁਕੜਿਆਂ ਦੇ ਨੇੜੇ ਕਰਨ 'ਤੇ, ਕਾਗਜ਼ ਦੇ ਟੁਕੜੇ ਕੰਘੀ ਵੱਲ ਖਿੱਚੇ ਜਾਂਦੇ ਹਨ, ਕਿਉ ?

*ਨਵਿਰਤੀ* :– ਸਿਰ ਦੇ ਵਾਲਾਂ ਵਿੱਚ ਜਲਦੀ ਜਲਦੀ ਕੰਘੀ ਫੇਰਨ ਨਾਲ, ਕੰਘੀ ਵਿੱਚ ਕੁਝ ਸਮੇਂ ਲਈ ਬਿਜਲਈ ਚਾਰਜ ਪੈਦਾ ਹੋ ਜਾਂਦਾ ਹੈ। ਇਹ ਬਿਜਲਈ ਚਾਰਜ ਵਾਲਾਂ ਅਤੇ ਕੰਘੀ ਦੀ ਆਪਸੀ ਰਗੜ ਕਾਰਨ ਪੈਦਾ ਹੁੰਦਾ ਹੈ। ਇਸ ਤਰੀਕੇ ਨਾਲ ਚਾਰਜਿਤ ਹੋਈ ਕੰਘੀ ਓਨੀ ਦੇਰ ਤੱਕ ਕਾਗਜ਼ ਦੇ ਛੋਟੇ ਛੋਟੇ ਟੁਕੜਿਆਂ ਨੂੰ ਆਪਣੇ ਵੱਲ ਆਕਰਸ਼ਿਤ ਕਰਨ ਦੀ ਸਮਰੱਥਾ ਰਖਦੀ ਹੈ ਜਿੰਨਾ ਚਿਰ ਕੁਝ ਸਮੇਂ ਬਾਅਦ ਕੰਘੀ ਤੋਂ ਬਿਜਲਈ ਚਾਰਜ ਦਾ ਪ੍ਰਭਾਵ ਖਤਮ ਨਹੀ ਹੋ ਜਾਂਦਾ।

ਚਿਕਨਾਈ ਵਾਲੇ ਵਾਲ ਰਗੜ ਦੇ ਪ੍ਰਭਾਵ ਨੂੰ ਘੱਟ ਕਰਦੇ ਹਨ। ਇਸ ਲਈ ਖੁਸ਼ਕ ਵਾਲਾਂ ਵਿੱਚ ਕੰਘੀ ਫੇਰ ਕੇ ਮੁਕਾਬਲਤਨ ਛੇਤੀ ਤੇ ਵੱਧ ਬਿਜਲਈ ਚਾਰਜ ਪੈਦਾ ਕੀਤਾ ਜਾ ਸਕਦਾ ਹੈ। ਇਹ ਪ੍ਰਯੋਗ ਪੈੱਨ ਨੂੰ ਰਗੜ ਕੇ ਵੀ ਕੀਤਾ ਜਾ ਸਕਦਾ ਹੈ। ਰਗੜ ਲਈ ਵਾਲਾਂ ਦੀ ਥਾਂ ਰੇਸ਼ਮੀ ਕੱਪੜੇ ਦੀ ਵਰਤੋਂ ਵੀ ਉਹੀ ਪ੍ਰਭਾਵ ਪੈਦਾ ਕਰਦੀ ਹੈ। ਇਸ ਤਰਾਂ ਰਗੜਣ ਨਾਲ ਇੱਕ ਪਦਾਰਥ ਤੋਂ ਕੁਝ ਇਲੈਕਟਰਾਨ ਦੂਸਰੇ ਪਦਾਰਥ ਤੇ ਚਲੇ ਜਾਂਦੇ ਹਨ ਜਿਸ ਨਾਲ ਇਨ੍ਹਾਂ 'ਤੇ ਬਿਜਲਈ ਚਾਰਜ ਆ ਜਾਂਦਾ ਹੈ।

*–ਰਣਧੀਰ ਗਿੱਲਪੱਤੀ*

*ਮਿੰਨੀ ਕਹਾਣੀ* :–

## ਜੋਤਿਸ਼ ਵਿੱਦਿਆ

ਉਹ ਲੋਕਾਂ ਦੇ ਭਵਿੱਖ ਬਾਰੇ ਦੱਸਿਆ ਕਰਦਾ ਸੀ। ਜਿੰਨੇ ਵੀ ਲੋਕਾਂ ਨੂੰ ਉਸਨੇ ਭਵਿੱਖ ਬਾਰੇ ਦੱਸਿਆ, ਉਹਨਾਂ ਵਿੱਚੋਂ ਕਿਸੇ ਨੇ ਵੀ ਉਸ ਪਾਸ ਆ ਕੇ ਕਦੇ ਕੋਈ ਸ਼ਿਕਾਇਤ ਨਹੀਂ ਸੀ ਕੀਤੀ। ਇਸ ਨਾਲ ਉਸਦਾ ਜੋਤਿਸ਼ ਵਿੱਦਿਆ 'ਚ ਵਿਸ਼ਵਾਸ ਹੋਰ ਵੀ ਪੱਕਾ ਹੁੰਦਾ ਗਿਆ। ਹੁਣ ਤਾਂ ਘਰ ਦਾ ਗੁਜ਼ਾਰਾ ਵੀ ਚੰਗਾ ਚਲਦਾ ਸੀ। ਉਸ ਨੇ ਆਪਣੇ ਬਾਰੇ ਵੀ ਭਵਿੱਖਬਾਣੀ ਕਰ ਲਈ ਸੀ ਕਿ ਬੁਢਾਪੇ ਵਿੱਚ ਉਸਨੂੰ ਔਲਾਦ ਦਾ ਸੁੱਖ ਅਵੱਸ਼ ਮਿਲੇਗਾ। ਉਸਦਾ ਇਕਲੌਤਾ ਪੁੱਤਰ ਚੌਧਵੇਂ ਵਰ੍ਹੇ ਵਿੱਚ ਦਾਖਲ ਹੋ ਚੁੱਕਾ ਸੀ।

ਅੱਜ ਉਹ ਨਿਮੋਝੂਣਾ ਹੋਇਆ ਮਜ਼ਦੂਰੀ ਦੀ ਤਲਾਸ਼ ਵਿੱਚ ਭਟਕ ਰਿਹਾ ਸੀ ਉਹ ਆਪਣੀ ਜੋਤਿਸ਼ ਵਿੱਦਿਆ ਦੀਆਂ ਕਿਤਾਬਾਂ ਆਪਣੇ ਪੁੱਤਰ ਦੀ ਬਲਦੀ ਚਿਖਾ ਵਿੱਚ ਸੁੱਟ ਆਇਆ ਸੀ, ਜੋ ਇੱਕ ਸੜਕ ਹਾਦਸੇ ਵਿੱਚ ਮਾਰਿਆ ਗਿਆ ਸੀ।

*ਤੇਜਪਾਲ, ਕਪੂਰਥਲਾ।*



# ਤੁਹਾਡੀਆਂ ਚਿੱਠੀਆਂ

– ਪੰਜਾਬ ਤੋਂ ਛਪਦੇ ਸਾਰੇ ਰਸਾਲੇ ਸਾਡੇ ਬਦੇਸ਼ੀਆਂ ਤੋਂ ਪੰਜਾਬ ਵਿੱਚ ਰਹਿਣ ਵਾਲੇ ਲੋਕਾਂ ਨਾਲੋਂ ਵਧੇਰੇ ਚੰਦਾ ਵਸੂਲਦੇ ਹਨ। । ਜਦੋਂ ਕਿ ਅਸੀਂ ਬਦੇਸ਼ਾਂ ਵਿੱਚ ਸਖਤ ਮਿਹਨਤ ਕਰਕੇ ਹੀ ਪੈਸੇ ਕਮਾਉਂਦੇ ਹਾਂ। ਸਾਥੋਂ ਵਾਜਬ ਚੰਦਾ ਲਿਆ ਜਾਵੇ। ਜਿਤਨਾ ਡਾਕ ਖਰਚ ਆਉਂਦਾ ਹੈ ਉਹ ਅਸੀ ਅਦਾ ਕਰਨ ਲਈ ਤਿਆਰ ਹਾਂ। ਜਦ ਸਹਾਇਤਾ ਦੀ ਲੋੜ ਮਹਿਸੂਸ ਹੋਵੇ ਤਾਂ ਸਾਡੇ ਕੋਲੋਂ ਮੰਗੀ ਜਾਵੇ ਅਸੀਂ ਉਸ ਲਈ ਤਿਆਰ ਹਾਂ।

*ਅੱਛਰ ਸਿੰਘ ਖਰਲਵੀਰ*
*ਇੰਗਲੈਂਡ*

☞ ਅਦਾਰਾ ਤਰਕਸ਼ੀਲ ਸਾਥੀ ਖਰਲਵੀਰ ਦੀ ਦਲੀਲ ਨਾਲ ਸਹਿਮਤ ਹੁੰਦਿਆਂ ਜਨਵਰੀ ਅੰਕ ਤੋਂ ਇਸਤੇ ਅਮਲ ਕਰੇਗਾ। ਤੁਹਾਡੇ ਸਭ ਨਾਲ ਸਾਡੀ ਸਾਂਝ ਦੀ ਕੜੀ ਅਸੀ ਮਾਨਸਿਕ ਅਤੇ ਵਿਚਾਰਧਾਰਕ ਪੱਖੋਂ ਪੀਢੀ ਕਰਨੀ ਹੈ। ਤੁਸੀਂ ਇਹ ਸਾਡੇ ਧਿਆਨ ਵਿੱਚ ਲਿਆਕੇ ਸਾਨੂੰ ਧੰਨਵਾਦੀ ਬਣਾਇਆ ਹੈ।

*ਅਦਾਰਾ 'ਤਰਕਸ਼ੀਲ'*

– ਗਣੇਸ਼ ਦੀ ਮੂਰਤੀ ਬਾਰੇ ਦੁੱਧ ਸੇਵਨ ਦੀ ਚਰਚਾ ਖੂਬ ਭਖੀ। ਜੇ ਪੱਥਰ ਦੀ **ਮੂਰਤੀ** ਦੁੱਧ ਪੀ ਸਕਦੀ ਹੈ ਤਾਂ ਫਿਰ ਚੱਲ ਫਿਰ ਕਿਉਂ ਨਹੀ ਸਕਦੀ ਤੇ ਹੋਰਾ ਜੀਵਾਂ ਵਾਂਗ ਹਰਕਤਾਂ ਵੀ ਕਰੇ । ਢੋਲਾ ਦੇ ਢੋਲ ਦੁੱਧ ਡੋਲ੍ਹਕੇ ਅੰਧਵਿਸ਼ਵਾਸ਼ੀਆ ਅਨਰਥ ਹੀ ਕੀਤਾ ਹੈ। ਇਸ ਨਾਲੋਂ ਤਾਂ ਮਸ਼ੀਨਰੀ ਮਾਨਵ ਲਈ ਵੱਡੇ ਸੇਵਾ ਦੇ ਕੰਮ ਕਰ ਰਹੀ ਹੈ ਜੋ ਤੇਲ ਪਾਕੇ ਮਨੁੱਖ ਦੇ ਅਨੇਕਾਂ ਕੰਮ ਕਰਦੀ ਹੈ।

*ਵਿਜੈ ਕੁਮਾਰ, ਲਾਲ ਸਿੰਘ ਬਸਤੀ (ਬਠਿੰਡਾ)*
*ਕਿਰਪਾਲ ਸਿੰਘ, ਹਰਜੀਤ ਸਿੰਘ, ਕਰਮਜੀਤ ਸਿੰਘ,*
*ਪਿੰਡ ਬਸੀ ਕਲਾਂ (ਲੁਧਿਆਣਾਂ)*

– ਭਾਰਤ ਵਿਚਲੇ ਅੰਧਵਿਸ਼ਵਾਸ਼ੀਆਂ ਦੀ ਅਕਲ ਦਾ ਜਨਾਜ਼ਾ ਤਾਂ ਪਿਛਲੇ ਦਿਨੀਂ ਮੂਰਤੀਆਂ ਨੂੰ ਦੁੱਧ ਪਿਆਉਣ ਦੀ ਘਟਨਾ ਰਾਹੀ ਨਿਕਲਦਾ ਦੇਖਿਆ। ਦੁੱਧ ਪੀਣ ਦੀ ਘਟਨਾ ਨੂੰ ਫੈਲਾਉਣ ਲਈ ਧਰਮ ਦੇ ਠੇਕੇਦਾਰਾਂ ਅਤੇ ਸਿਆਸੀ ਮੌਕਾਪ੍ਰਸਤਾਂ ਦੀ ਪੂਰਨ ਸ਼ਹਿ ਹਾਸਲ ਸੀ। ਅਸੀ ਆਪਣੇ ਪੱਧਰ ਤੇ ਜਗਰਾਉਂ ਇਲਾਕੇ ਵਿੱਚ ਸਰਗਰਮੀ ਕੀਤੀ। ਅਸੀਂ ਬੜੀ ਮੁਸ਼ਕਲ ਨਾਲ ਇੱਕ ਮੰਦਰ ਵਿੱਚ ਮੂਰਤੀ ਤੱਕ ਪੁੱਜ ਸਕੇ। ਪੁਜਾਰੀ ਨੂੰ ਪੁੱਛਣ ਤੇ ਉਸ ਦੱਸਿਆ ਕਿ ਇਹ ਭਗਵਾਨ ਦਾ ਕ੍ਰਿਸ਼ਮਾ ਹੈ ਜੋ ਦੁੱਧ ਪੀ ਰਹੇ ਹਨ। ਦੂਸਰੇ ਪਾਸੇ ਲੋਕਾਂ ਦੇ ਪੈਰਾਂ ਥੱਲੇ ਦੁੱਧ ਦਾ ਚਿੱਕੜ ਸਾਫ਼ ਦਿਖਾਈ ਦੇ ਰਿਹਾ ਇਹ ਪੁੱਛਣ ਤੇ ਉਸ ਨੇ ਖਚਰੀ ਚੁੱਪ ਧਾਰ ਲਈ। ਅਸੀਂ ਲੋਕਾਂ ਨਾਲ ਵਿਵਾਦ ਵਿੱਚ ਪੈਣ ਤੋਂ ਗੁਰੇਜ਼ ਹੀ ਕੀਤਾ। ਇੱਕ ਮਾਈ ਮੂਰਤੀ ਦੇ ਮੱਥੇ ਉੱਪਰ ਹੀ ਦੁੱਧ ਲਾਕੇ ਇਸਨੂੰ ਪਿਆਉਣ ਦਾ ਭਰਮ ਪਾਲ ਰਹੀ ਸੀ। ਇਥੋਂ ਤੱਕ ਕਿ ਸਿੱਖ ਧਰਮ ਵਿੱਚ ਵਿਸ਼ਵਾਸ਼ ਰੱਖਣ ਵਾਲੇ ਅਨੁਯਾਈ ਵੀ ਅਜਿਹਾ ਵਿਸ਼ਵਾਸ਼ ਰੱਖ ਰਹੇ ਸਨ ਜਦੋਂ ਕਿ ਸਿੱਖਾਂ ਅੰਦਰ ਕਰਾਮਾਤ ਲਈ ਜਾਂ ਚਮਤਕਾਰ ਲਈ ਕੋਈ ਥਾਂ ਨਹੀਂ ਹੈ। ਜਦ ਅਸੀ ਉਹਨਾਂ ਨੂੰ ਅਮਲੀ ਰੂਪ ਵਿੱਚ ਅਜਿਹਾ ਕਰ ਕੇ ਵਿਖਾਇਆ ਉਹਨਾਂ ਫਿਰ ਹੀ ਵਿਸ਼ਵਾਸ਼ ਕੀਤਾ। ਸਾਡੇ ਅੰਦਾਜ਼ੇ ਮੁਤਾਬਕ ਸ਼ਹਿਰਾਂ ਵਿੱਚ 60% ਅਤੇ ਪਿੰਡਾਂ ਵਿੱਚ 95% ਲੋਕਾਂ ਨੇ ਇਸਨੂੰ ਅਫ਼ਵਾਹ ਕਰਾਰ ਦਿੱਤਾ ਅਤੇ ਕੇਵਲ ਡਰਾਮਾ ਕਿਹਾ।

*ਗੁਰਮੀਤ ਗੀਤਾ ਅਤੇ ਡਾ. ਕੁਲਦੀਪ ਹੰਸ*
*ਕਮਾਲਪੁਰਾ (ਜਗਰਾਉਂ)*

– ਦੁੱਧ ਪਿਆਉਣ ਦੀ ਘਟਨਾ ਦਾ ਬਹੁਤ ਹੀ ਤੇਜ਼ੀ ਨਾਲ ਪੰਜਾਬ ਭਰ ਵਿੱਚੋਂ ਪਰਦਾਫਾਸ਼ ਕਰਕੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ :) ਨੇ ਬਹੁਤ ਹੀ ਉਸਾਰੂ ਕੰਮ ਕੀਤਾ ਹੈ। ਇਸ ਲਈ ਇਹ ਧੰਨਵਾਦੀ ਹੈ। ਇਸਦੀਆਂ ਸਾਰੀਆਂ ਯੂਨਿਟਾਂ ਸ਼ਾਬਾਸ਼ ਦੀਆਂ ਹੱਕੀ ਹਨ।

*ਮਨਜੀਤ, ਰਣਜੀਤ, ਕੁਲਦੀਪ, ਦੇਸਰਾਜ, ਰਾਮ ਕੁਮਾਰ,*
*ਗੜ੍ਹਸ਼ੰਕਰ।*

– ੨੪ ਅਕਤੂਬਰ ਨੂੰ ਲੱਗਣ ਵਾਲੇ ਸੂਰਜ ਗ੍ਰਹਿਣ ਸਬੰਧੀ ਸਤਬੰਰ–ਅਕਤੂਬਰ ਅੰਕ ਵਿੱਚ ਲੱਗਿਆ ਆਰਟੀਕਲ ਕਾਫ਼ੀ ਜਾਣਕਾਰੀ ਭਰਪੂਰ ਸੀ। ਇਸ ਨਾਲ ਅੰਧਵਿਸ਼ਵਾਸ਼ ਵਾਲੇ ਅਨੇਕਾਂ ਭੁਲੇਖੇ ਦੂਰ ਹੁੰਦੇ ਹਨ। ਬਲਵਿੰਦਰ ਬਰਨਾਲਾ ਦਾ ਆਰਟੀਕਲ ਭਾਵੇਂ ਗਿਆਨ ਭਰਪੂਰ ਸੀ ਪਰ ਆਮ ਪਾਠਕਾਂ ਲਈ ਸਮਝਣਾ ਮੁਸ਼ਕਿਲ ਸੀ। ਤਰਕਸ਼ੀਲ ਨੂੰ ਹਫ਼ਤਾਵਾਰੀ ਜਰੂਰ ਕਰੋ।

*ਰਾਕੇਸ਼ ਮਾਨਵ*
*ਸਮਾਣਾ ਮੰਡੀ (ਪਟਿਆਲਾ)*

– ਸਤੰਬਰ–ਅਕਤੂਬਰ ਅੰਕ ਪੜ੍ਹਕੇ ਤਾ ਮਨ ਬਹੁਤ ਹੀ ਖੁਸ਼ ਹੋਇਆ। ਕਾਤਲ ਬਾਬੇ ਕੁੰਭਦਾਸ ਬਾਰੇ ਇਕੱਤਰ ਕੀਤੀ ਜਾਣਕਾਰੀ ਅਤੇ ਪੇਸ਼ਕਾਰੀ ਕਮਾਲ ਦੀ ਸੀ। ਇਹ ਰਿਪੋਰਟ ਦਾ ਕੰਮ ਕਾਫ਼ੀ ਉੱਦਮ ਭਰਿਆ ਸੀ। ਰਸਾਲਾ ਮਾਸਿਕ ਕਰਕੇ ਧੰਨਵਾਦੀ ਬਣਾਓ।

*ਕੁਲਦੀਪ ਸਿੰਘ ਬਹਾਰਾ*
*ਗੜ੍ਹਸ਼ੰਕਰ*

## 'ਚਮਤਕਾਰ' ਦਾ ਇੱਕ ਪ੍ਰਦਰਸ਼ਨ ਇਹ ਵੀ

ਸਤੰਬਰ 27 ਦੇ ਇੰਡੀਅਨ ਐਕਸਪ੍ਰੈਸ ਵਿੱਚ ਪਟਨਾ ਹਾਈਕੋਰਟ ਦੀ ਇੱਕ ਵਕੀਲ ਜਿਸ ਨੇ ਦੁੱਧ ਦੇ ਚਮਤਕਾਰ ਦੀ ਨਕਲ ਉਤਾਰਦਿਆਂ ਦੁੱਧ ਦੀ ਥਾਂ ਸ਼ਰਾਬ ਵਰਤ ਕੇ ਆਪਣੇ ਆਪ ਨੂੰ ਵਿਸ਼ਵ ਹਿੰਦੂ ਪ੍ਰੀਸ਼ਦ ਦੇ ਕਾਰਕੁੰਨਾਂ ਨਾਲ ਉਲਝਾਉਣ ਦੀ ਖਬਰ ਛਪੀ ਹੈ। ਪ੍ਰੀਸ਼ਦ ਨੇ ਧਮਕੀ ਦਿੱਤੀ ਹੈ ਕਿ ਉਹ ਵੀ ਬੰਗਲਾਦੇਸ਼ੀ ਲੇਖਕਾ ਤਸਲੀਮਾ ਨਸਰੀਨ ਵਾਂਗ ਸਿੱਟੇ ਭੁਗਤੇਗੀ।

ਐਡਵੋਕੇਟ ਕੁਮਾਰੀ ਜੋਤੀ ਅਤੇ ਉਸਦੀ ਸਾਥਣ ਮਿਸ ਰਮਾ ਸਿਨਹਾ ਨੇ ਕੌਂਸਲ ਦੇ ਚੈਂਬਰ ਨੰ : 54 ਵਿੱਚ ਵਕੀਲਾਂ ਦੇ ਵੱਡੇ ਇਕੱਠ ਵਿੱਚ ਇੱਕ ਤਜਰਬਾ ਕੀਤਾ ਜਦੋਂ ਕਿ ਸਾਰੇ ਮੁਲਕ ਦੇ ਸਿਰ ਗਣੇਸ਼ ਦੀ ਮੂਰਤੀ ਨੂੰ ਦੁੱਧ ਪਿਆਉਣ ਦਾ ਸ਼ੁਦਾ ਚੁੰਬੜਿਆ ਹੋਇਆ ਸੀ। ਉਨ੍ਹਾਂ ਨੇ ਰੋਜ਼ਾਨਾ ਅਖਬਾਰਾਂ ਦੇ ਸੰਪਾਦਕਾਂ ਨੂੰ ਫੋਨ ਤੇ ਆਪਣੇ ਤਜਰਬੇ ਬਾਰੇ ਦੱਸਿਆ ਕਿ ਗਣੇਸ਼ ਦੁੱਧ ਨਾਲੋਂ ਸ਼ਰਾਬ ਤੇਜ਼ ਪੀਂਦਾ ਹੈ। ਉਨ੍ਹਾਂ ਨੇ ਇਹ ਵੀ ਸਪਸ਼ਟ ਕੀਤਾ ਕਿ ਇਸ ਵਿੱਚ ਚਮਤਕਾਰ ਵਾਲੀ ਕੋਈ ਗੱਲ ਨਹੀਂ।

ਪਰ ਪ੍ਰੀਸ਼ਦ ਨੂੰ ਇਹ ਗੱਲ ਦਿਲ ਨਹੀਂ ਲੱਗੀ। ਜਥੇਬੰਦੀ ਦੇ ਜੁਆਇੰਟ ਸਕੱਤਰ ਦਵਿੰਦਰਾ ਠਾਕੁਰ ਨੇ ਬਿਆਨ ਦਾਗਿਆ ਕਿ ਗਣੇਸ਼ ਨੂੰ ਸ਼ਰਾਬ ਪੇਸ਼ ਕਰਨ ਬਦਲੇ ਜੇ ਮਿਸ ਜਯੋਤੀ ਨੇ ਮਾਫ਼ੀ ਨਾ ਮੰਗੀ ਤਾਂ ਹੁਰਮਤੀ ਦੇ ਦੋਸ਼ ਵਿੱਚ ਉਸਨੂੰ ਅੱਸੀ ਕਰੋੜ ਹਿੰਦੂਆਂ ਦੇ ਗੁੱਸੇ ਦਾ ਸ਼ਿਕਾਰ ਹੋਣਾ ਪਵੇਗਾ।

ਪ੍ਰੀਸ਼ਦ ਦੀ ਧਮਕੀ ਤੇ ਪ੍ਰਤੀਕਰਮ ਪ੍ਰਗਟ ਕਰਦਿਆਂ ਮਿਸ ਜਯੋਤੀ ਨੇ ਕਿਹਾ ਕਿ ਉਸਨੇ ਕਿਸੇ ਧਰਮ ਬਾਰੇ ਕੋਈ ਸਤਿਕਾਰ ਹੀਣ ਗੱਲ ਨਹੀਂ ਕੀਤੀ। ਉਸ ਦਾ ਮੰਤਵ ਕੇਵਲ ਇਸ ਪ੍ਰਦਰਸ਼ਨ ਰਾਹੀਂ ਲੋਕਾਂ ਦੇ ਪਾਗਲਪਣ ਦਾ ਵਿਰੋਧ ਕਰਨਾ ਸੀ ਜਿਸ ਤਹਿਤ ਗਣੇਸ਼ ਦੀਆਂ ਮੂਰਤੀਆਂ ਵੱਲੋਂ ਦੁੱਧ ਪੀਣ ਦੀ ਅਫ਼ਵਾਹ ਫੈਲਾਈ ਗਈ।

ਮਿਸ ਜਯੋਤੀ ਨੇ ਇਹ ਕਿਹਾ ਕਿ ਉਸਨੇ ਇਹ ਪ੍ਰਦਰਸ਼ਨ ਉੱਥੇ ਕੰਮ ਕਰਦੀ ਇੱਕ ਤਰਕਸ਼ੀਲ ਸੰਸਥਾ ਦੇ ਸਹਿਯੋਗ ਨਾਲ ਕੀਤਾ ਸੀ ਕਿ ਕਿਵੇਂ ਵਿਸ਼ਵ ਹਿੰਦੂ ਪ੍ਰੀਸ਼ਦ ਕੌਮਾਂਤਰੀ ਭਾਈਚਾਰੇ ਵਿੱਚ ਹਿੰਦੂਆਂ ਦੇ ਬਿੰਬ ਨੂੰ ਹਾਸੋਹੀਣਾ ਬਣਾ ਰਹੀ ਹੈ। ਉਸ ਨੇ ਆਪਣੇ ਬਿਆਨ ਵਿੱਚ ਕਿਹਾ ਕਿ ਉਹਨਾਂ ਦਾ ਮਕਸਦ ਅੰਧਵਿਸ਼ਵਾਸ਼ ਤੇ ਤਰਕਹੀਣਤਾ ਦਾ ਪਰਦਾ ਫਾਸ਼ ਕਰਨਾ ਸੀ ਨਾ ਕਿ ਗਣੇਸ਼ ਦਾ ਨਿਰਾਦਰ ਕਰਨਾ।

ਤਰਕਸ਼ੀਲਤਾ ਦੇ ਬੁਲੰਦ ਹੌਸਲੇ ਨਾਲ ਭਰੀ ਮਿਸ ਜਯੋਤੀ ਨੇ ਐਲਾਨ ਕੀਤਾ ਕਿ ਉਹ ਵਿਸ਼ਵ ਹਿੰਦੂ ਪ੍ਰੀਸ਼ਦ ਜਾਂ ਜਮਾਤੀ ਇਸਲਾਮੀ ਵਰਗੀਆਂ ਫਿਰਕੂ ਜਥੇਬੰਦੀਆਂ ਦੀਆਂ ਧਮਕੀਆਂ ਤੋਂ ਨਹੀਂ ਡਰਦੀ। ਜਿੱਥੇ ਮੂਲਵਾਦੀਆਂ ਵੱਲੋਂ ਉਸਨੂੰ ਧਮਕੀਆਂ ਮਿਲੀਆਂ ਹਨ ਉੱਥੇ ਸੂਝਵਾਨ ਲੋਕਾਂ ਨੇ ਉਸਦੇ ਪ੍ਰਦਰਸ਼ਨ ਦੀ ਪ੍ਰਸੰਸਾ ਵੀ ਕੀਤੀ।

ਅਗਲੇ ਅੰਕ ਵਿੱਚ ਤਰਕਸ਼ੀਲਤਾ ਦੀ ਆੜ ਵਿੱਚ ਭੰਬਲਭੂਸਾ ਫੈਲਾ ਰਹੀਆਂ ਸਮਕਾਲੀ ਜਥੇਬੰਦੀਆਂ ਤੇ ਵਿਅਕਤੀਆਂ ਦੀ ਅਸਲੀਅਤ ਬਾਰੇ ਇੱਕ ਵਿਸ਼ੇਸ਼ ਲੇਖ ਪ੍ਰਕਾਸ਼ਿਤ ਕੀਤਾ ਜਾਵੇਗਾ।

**BOOK - POST**

**(PRINTED MATTER)**

If Undelivered Please Return To :-

**TARKSHEEL**

Post Box No.22

BARNALA - 148101

TO..............................................................

..............................................................

..............................................................

..............................................................